ਮੁੱਲ 20/-



# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 85 ਸਾਲ 8 6 ਜਨਵਰੀ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਪੰਥ ਤੇਰਾ ਖਾਲਸਾ

ਪੰਥ ਤੇਰਾ ਖਾਲਸਾ 350ਵਾਂ ਪ੍ਰਕਾਸ਼ ਪੁਰਬ ਮਨਾ ਰਿਹੈ।
ਕੀ ਸਰਕਾਰਾਂ, ਕੀ ਸੰਸਥਾਵਾਂ ਹਰ ਕੋਈ ਇਸ ਵਿੱਚ ਹਿੱਸਾ ਪਾ ਰਿਹੈ।
ਪਰ ਮੁਆਫ਼ ਕਰਨਾ ਦਾਸ ਨੂੰ ਕਲਗੀਆਂ ਵਾਲਿਆ ਜੀ।
ਇਹ ਖਾਲਸ ਤੇਰਾ ਖਾਲਸਾ ਕੁੱਝ ਮਿਲਾਵਟ ਖੋਰ ਹੁੰਦਾ ਜਾ ਰਿਹੈ।
ਆਪ ਹੀ ਆ ਕੇ ਇਕ ਵਾਰੀ ਤੂੰ ਆਪਣੀ ਅੱਖੀਂ ਵੇਖ ਲੈ।
ਜੋ ਖਾਲਸਾ ਸੀ ਤੂੰ ਸਿਰਜਿਆ ਨਿੱਤ ਨਵੇਂ ਹੀ ਚੰਨ ਚੜ੍ਹਾ ਰਿਹੈ।
ਬਾਬੇ ਨਾਨਕ ਨੇ ਕਿਹਾ ਸੀ ਘਰ ਘਰ ਅੰਦਰ ਧਰਮਸਾਲ।
ਇਹ ਤਾਂ ਗੁਰਦੁਆਰਿਆਂ ਦੇ ਰੂਪ 'ਚ ਸੰਗਮਰ ਦੇ ਬੰਗਲੇ ਬਣਾ ਰਿਹੈ।
21ਵੀਂ ਸਦੀ ਵਿੱਚ ਇਹ ਮਾਡਰਨ ਜ਼ਿਆਦਾ ਹੀ ਹੈ ਹੋ ਗਿਆ।
ਪਰ ਬਖਸ਼ੀ ਹੋਈ ਤੇਰੀ ਰਹਿਤ ਨਾਲੋਂ ਤਾਂ ਟੁੱਟਦਾ ਜਾ ਰਿਹੈ।
ਬਿਪਰਵਾਦੀ ਰੀਤਾਂ ਛੱਡਣ ਦੀ ਗੱਲ ਇਹਨੇ ਅਜੇ ਪ੍ਰਵਾਨ ਕੀਤੀ ਨਹੀਂ।
ਕਰਵਾ ਚੌਥ, ਬਜ਼ੁਰਗਾਂ ਦੇ ਸਰਾਧ ਉਵੇਂ ਹੀ ਮਨਾ ਰਿਹੈ।
ਮੰਨਦਾ ਤਾਂ ਹਰ ਇਕ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਹੈ।
ਪਰ ਪਤਾ ਨਹੀਂ ਫੇਰ ਵੀ ਕਿਉਂ ਮੜ੍ਹੀਆਂ 'ਤੇ ਪਾਠ ਕਰਾ ਰਿਹੈ?
ਕੋਈ ਦੇਵੀ ਦੇ ਚਾਲਿਆਂ 'ਤੇ ਗਾਉਂਦਾ ਫਿਰੇ ਭੇਟਾਵਾਂ
ਤੇ ਪੀਰਾਂ ਦੀ, ਮਜ਼ਾਰ 'ਤੇ ਵੀਰਵਾਰ ਨੂੰ ਰੋਟ ਨੂੰ ਪਕਾ ਰਿਹੈ।
ਕਰਮ-ਕਾਂਡਾਂ, ਅੰਡੰਬਰਾਂ, ਪਾਖੰਡਾਂ ਨੂੰ ਅਜੇ ਛੱਡਦਾ ਨਹੀਂ।
ਸਗੋਂ ਨਿੱਤ ਹੀ ਵਹਿਮਾਂ ਤੇ ਭਰਮਾਂ 'ਚ ਫਸਦਾ ਜਾ ਰਿਹੈ।
ਸਿੰਘ ਸਰਦਾਰ ਤਾਂ ਅਖਵਾਉਣ ਨੂੰ ਜੀਅ ਕਰਦੇ ਬੜਾ।
ਨੌਜੁਆਨ ਹਰ ਇੱਕ ਕੰਨਾਂ 'ਚ ਮੁੰਦਰਾਂ ਤੇ ਘੋਨ-ਮੋਨ ਹੁੰਦਾ ਜਾ ਰਿਹੈ।
ਰੱਖ ਭਰੋਸਾ ਗੁਰੂ ਗ੍ਰੰਥ ਸਾਹਿਬ ਵਿੱਚ, ਐ ! ਗੁਰੂ ਗੋਬਿੰਦ ਸਿੰਘ ਦੇ ਖਾਲਸੇ।
ਨਸੀਬ 'ਕਲੌੜੀਆ' ਲਿਖ ਕੇ ਕਵਿਤਾ ਮਿੰਨਤਾ ਤਰਲੇ ਹੈ ਪਾ ਰਿਹੈ।

ਪ੍ਰਿੰ: ਨਸੀਬ ਸਿੰਘ 'ਸੇਵਕ'

◆◆◆◆◆◆◆◆◆◆◆◆◆◆◆◆◆◆◆◆◆

### ਅੰਦਰ ਪੜ੍ਹੋ ਸੰਪਾਦਕੀ

**ਖਾਲਸਾ ਪੰਥ ਦੇ ਸਿਰਜਣਹਾਰ ਜੀਓ, ਅਸੀਂ ਤੁਹਾਡਾ 350ਵਾਂ ਪ੍ਰਕਾਸ਼ ਪੁਰਬ ਤਾਂ ਵਿਸ਼ਵ ਭਰ ਵਿੱਚ ਮਨਾ ਰਹੇ ਹਾਂ, ਪਰ ਇਹ ਸਿਰਫ਼ ਆਪਣੀ ਹੀ ਸ਼ੁਹਰਤ ਲਈ ਕਿਉਂਕਿ ਆਪ ਜੀ ਦੇ ਦੱਸੇ ਸੱਚ ਦੇ ਮਾਰਗ 'ਤੇ ਤਾਂ ਅਸੀਂ ਤੁਰ ਹੀ ਨਹੀਂ ਰਹੇ.......**

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com bhaiditsinghpatrika@yahoo.com

"ਜੋੜੀਆਂ ਜੱਗ ਥੋੜ੍ਹੀਆਂ" ਮਿੰਨੀ ਕਹਾਣੀ ਸੰਗ੍ਰਹਿ ਦੇ ਲੋਕ ਅਰਪਣ ਸਮੇਂ ਦੀਆਂ ਤਸਵੀਰਾਂ। ਸਥਾਨ: ਸ਼ਿਵਾਲਿਕ ਪਬਲਿਕ ਸਕੂਲ, ਫੇਸ 6 ਮੋਹਾਲੀ। ਮਿਤੀ 20.12.2016















# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/-
ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 85 ਸਾਲ 8 6 ਜਨਵਰੀ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ

| | | |
|---|---|---|
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ | ਕ੍ਰਿਤ ਸਵ: ਗਿਆਨੀ ਦਿੱਤ ਸਿੰਘ ਜੀ | 4 |
| ਸੰਪਾਦਕੀ | ਪ੍ਰਿੰ: ਨਸੀਬ ਸਿੰਘ ਸੇਵਕ | 7 |
| ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ | ਡਾ. ਕਰਨੈਲ ਸਿੰਘ ਸੋਮਲ | 10 |
| ਗੁਰੂ ਗੋਬਿੰਦ ਸਿੰਘ ਜੀ ਦੀ ਮੁਨੱਖਤਾ.... | ਡਾ. ਸਾਹਿਬ ਸਿੰਘ ਅਰਸ਼ੀ | 13 |
| 350 ਸਾਲਾ ਪ੍ਰਕਾਸ਼ ਪੂਰਬ ਤੇ ਸਿੱਖ ਸਮਾਜ | ਡਾ. ਕੁਲਵੰਤ ਕੌਰ | 16 |
| ਸਿੱਖ ਸ਼ਹਾਦਤਾਂ ਦੀ ਰੁੱਤ – ਪੋਹ ਦਾ ਮਹੀਨਾ | ਸ਼੍ਰੀਮਤੀ ਪਰਮਜੀਤ ਕੌਰ | 20 |
| ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸ਼ੀਅਤ | ਸ. ਰਣਜੀਤ ਸਿੰਘ | 22 |
| ਖਾਲਸਾ ਪੰਥ ਮੰਨੂਵਾਦੀਆਂ ਦੇ ਚੱਕਰਵਿਊ.... | ਸ. ਗੁਰਮੇਲ ਸਿੰਘ ਖਾਲਸਾ | 26 |
| ਲੰਘ ਨਿਕਥੈ ਵਰੈ ਸਰਾਪੈ | ਸ. ਇਕਵਾਕ ਸਿੰਘ ਪੱਟੀ | 31 |
| ਜਦੋਂ 1947 ਦੀ ਵੰਡ ਲਈ ਧਰਮ ..... | ਸ. ਸਰੂਪ ਸਿੰਘ | 34 |
| ਕਾਟੇ ਕਸ਼ਟ ਪੂਰੇ ਗੁਰਦੇਵ | ਸ਼੍ਰੀਮਤੀ ਸਤਨਾਮ ਕੌਰ | 39 |
| ਵਿਅੰਗ ਚੌਕੇ | ਸ. ਜਸਵੰਤ ਸਿੰਘ ਕੈਲਵੀ | 40 |
| ਕਾਵਿ ਕਿਆਰੀ | ਸ਼੍ਰੀ ਭਗਤ ਰਾਮ ਰੰਗਾੜਾ ਤੇ ਹੋਰ | 41 |
| ਗਿਆਨੀ ਦਿੱਤ ਸਿੰਘ ਰਚਨਾਵਲੀ (ਸੰਪਾਦਕ ਡਾ. ਕਰਨੈਲ ਸਿੰਘ ਸੋਮਲ) ਇੱਕ ਵੱਡੇ ਆਕਾਰ ਦੀ ਜਿਲਦ ਵਿੱਚ ਪ੍ਰਕਾਸ਼ਿਤ | | 48 |

**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. **65139724105**, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

*ਕਿਸ਼ਤ ਨੰ: 22 (ਲੜੀਵਾਰ)*

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ*

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ '**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼**' ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* ***ਮੁੱਖ ਸੰਪਾਦਕ***

ਇਸ ਸੰਸਾਰ ਦੇ ਲੋਗ ਮਜ਼ਬੀ ਝਗੜਿਆਂ ਵਿੱਚ ਇਉ ਲੜਦੇ ਹਨ ਜਿਸ ਤਰ੍ਹਾਂ ਪਹਿਲਵਾਨ ਕੁਸ਼ਤੀ ਲੜਦੇ ਹਨ ਪਰੰਤੂ ਗੁਰੂ ਜੀ ਮਹਾਰਾਜ ਦੇ ਸਿਧਾਂਤ ਅਨੁਸਾਰ ਜੋ ਮਹਾਤਮਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜੈਸੇ ਪਹਿਲਵਾਨ ਨੂੰ ਪਛਾੜਕੇ ਜਿੱਤ ਲੈਂਦਾ ਹੈ ਓਹ ਚੰਗੀ ਛਿੰਝ ਪਾ ਕੇ ਇਸ ਜਗਤ ਵਿਚੋਂ ਖੁਸ਼ੀ ਜਾਂਦਾ ਹੈ ਜੈਸਾ ਕਿ ਗੁਰੂ ਜੀ ਮਹਾਰਾਜ ਦਾ ਪਵਿਤ੍ਰ ਸ਼ਬਦ ਹੈ:-

**ਸਿਰੀਰਾਗੁ ਮਹਲਾ ੫ ॥**

**ਹਉ ਗੋਸਾਈ ਦਾ ਪਹਿਲੂਵਾਨੜਾ॥ ਮੈ ਗੁਰ ਮਿਲਿ ਉਚ ਦੁਮਾਲੜਾ॥ ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ॥੧੭॥ ਵਾਤ ਵਜਨਿ ਟੰਮਕ ਭੇਰੀਆ॥ ਮਲ ਲਥੇ ਲੈਦੇ ਫੇਰੀਆ॥ ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ॥੧੮॥ ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥ ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥ ਤੂੰ ਵਰਨਾ ਚਿਹਨਾ ਬਾਹਰਾ॥ ਹਰਿ ਦਿਸਹਿ ਹਾਜਰੁ ਜਾਹਰਾ॥ ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ॥੨੦॥ ਮੈ ਜੁਗਿ ਜੁਗਿ ਦਯੈ ਸੇਵੜੀ॥ ਗੁਰਿ ਕਟੀ ਮਿਹਡੀ ਜੇਵੜੀ॥ ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ॥੨੧॥੨॥੨੯॥**

**(ਅੰਗ ੭੪)**

ਜਿਸ ਦਾ ਭਾਵ ਇਹ ਹੈ ਕਿ ਮੈਂ ਪਰਮਾਤਮਾ ਪਰਮੇਸ਼ਵਰ ਦਾ ਪਹਿਲਵਾਨ ਹਾਂ ਮੈਂ ਗੁਰਾਂ ਨੂੰ ਮਿਲਕੇ ਉਨ੍ਹਾਂ ਦਾ ਦੁਮਾਲਾ ਲਿਆ ਹੈ। ਸਭ ਛਿੰਝ (ਦੁਨੀਯਾਂ ਰੂਪੀ) ਅਕਠੀ ਹੋ ਗਈ ਹੈ ਅਤੇ ਆਪ ਅਕਾਲ ਪੁਰਖ ਵੇਖ ਰਹਿਆ ਹੈ। ਢੋਲ ਅਤੇ ਧੌਂਸੇ ਵਜਦੇ ਹਨ ਪਹਿਲਵਾਨ ਅਖਾੜੇ ਵਿੱਚ ਨਿਕਲਕੇ ਫੇਰੀਆਂ ਲੈਂਦੇ ਹਨ। ਪੰਜ ਜੁਆਨ (ਅਰਥਾਤ ਕਾਮ, ਕਰੋਧ, ਲੋਭ, ਮੋਹ, ਹੰਕਾਰ) ਉਸ ਅਖਾੜੇ ਵਿੱਚ ਆ ਕੇ ਨਿੱਤ੍ਰੇ ਹਨ ਗੁਰਾਂ ਨੇ ਸਾਡੀ ਪਿਠ ਪਰ ਥਾਪੀ ਦਿਤੀ ਹੈ। ਸਭ ਇਕੱਠੇ ਹੋ ਕੇ ਆਏ ਹਨ ਪ੍ਰੰਤੂ ਘਰ ਨੂੰ ਏਵੇਂ ਹੀ ਜਾਂਦੇ ਹਨ। ਸੋ ਗੁਰਮੁਖਿ ਲੋਗ ਇਸ ਸੰਸਾਰ ਵਿੱਚ ਲਾਹਾ ਖੱਟਕੇ ਲੈ ਜਾਂਦੇ ਹਨ, ਮਨ ਮੁਖ ਮੂਲ ਭੀ ਗਵਾਇਕੇ ਚਲੇ ਜਾਂਦੇ ਹਨ। ਹੇ ਪ੍ਰਮਾਤਮਾ ਤੂੰ ਵਰਨ ਅਤੇ ਚਿਹਨਾਂ ਤੋਂ ਬਾਹਿਰ ਹੈ ਅਤੇ ਆਪ ਹਾਜ਼ਰਾਂ ਹਜ਼ੂਰ ਦਿਸਦੇ ਹੋ। ਸੁਣ ਸੁਣ ਤੈਨੂੰ ਧਿਆਉਂਦੇ ਹਨ ਤੇਰੇ ਗੁਣਾਂ ਦੇ ਰਤੇ ਹੋਏ ਮੈਨੇ ਜੁਗਾਂ ਜੁਗਾਂ ਵਿੱਚ ਆਪਨੂੰ ਸੇਵਿਆ ਹੈ। ਗੁਰਾਂ ਨੇ ਮੇਰੀ ਜਮ ਜੇਵੜੀ ਅਰਥਾਤ ਕਾਲ ਦੀ ਫਾਸੀ ਕੱਟ ਦਿੱਤੀ ਹੈ, ਮੈਂ ਫਿਰ ਕਦੀ ਛਿੰਝ ਵਿੱਚ ਨਹੀਂ ਘੁਲਾਂਗਾ ਅਰਥਾਤ ਫਿਰ ਕਦੀ ਇਸ ਸੰਸਾਰ ਵਿੱਚ ਜਨਮ ਨਹੀਂ ਲਵਾਂਗਾ ਗੁਰੂ ਜੀ ਮਹਾਰਾ ਫਰਮਾਉਂਦੇ ਹਨ ਕਿ ਮੈਨੇ ਇਹ ਔਰ ਭਾਲਿਆ ਹੈ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਕਾਮ, ਕ੍ਰੋਧ ਆਦਿਕ ਦੀ ਨਵਿਰਤੀ ਕਰਕੇ ਜਨਮ ਮਰਨ ਦੀ ਫਾਹੀ ਨੂੰ ਗਲੋਂ ਨਹੀਂ ਲਾਹੁਨਗੇ?*

ਇਸ ਸੰਸਾਰ ਦੇ ਸਭ ਜੀਵ ਅਪਨੀ ਆਯੂ ਦੀ ਪਹਿਲੀ ਅਵਸਥਾ ਵਿੱਚ ਮਾਤਾ ਦੇ ਗਰਭ ਵਿੱਚ ਹੁੰਦੇ ਹਨ ਜਿਥੇ ਕਿ ਕੋਈ ਖਬਰ ਨਹੀਂ ਹੁੰਦੀ ਪ੍ਰੰਤੂ ਇਹ ਕਰਮਾਂ ਦੇ ਬੰਨ੍ਹੇ ਹੋਏ ਇਸ ਸੰਸਾਰ ਵਿੱਚ ਆਉਂਦੇ ਹਨ ਜਿਸ ਪਰ ਜੇਕਰ ਆ ਕੇ ਅਪਨੇ ਜਨਮ ਨੂੰ ਸਫਲ ਕਰਦੇ ਹਨ ਤਦ ਮੁਕਤ ਨੂੰ ਪਾਉਂਦੇ ਹਨ ਅਤੇ ਜੇਕਰ ਨਿਸਫਲ ਹੁੰਦੇ ਹਨ ਤਦ ਠੀਕ ਨਹੀਂ ਹੈ ਜੈਸਾ ਕਿ ਮਹਾਰਾਜ ਦਾ ਪਵਿੱਤ੍ਰ ਸ਼ਬਦ ਹੈ:-

**ਸਿਰੀਰਾਗੁ ਮਹਲਾ ੫ ॥**

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ॥ ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ॥ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ॥ ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ॥ ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ॥ ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ॥੧॥** *(ਅੰਗ ੭੭)*

ਜਿਸਦਾ ਭਾਵ ਇਹ ਹੈ ਕਿ ਪਹਿਲੀ ਆਯੂ ਦੀ ਅਵਸਥਾ ਵਿੱਚ, ਹੇ ਵਣਜਾਰਿਆ ਮਿਤ੍ਰਾ, ਮਾਤਾ ਦੀ ਉਦਰ ਵਿੱਚ ਪ੍ਰਵੇਸ਼ ਕੀਤਾ ਹੈ। ਦਸੀਂ ਮਹੀਨਿਆਂ ਪਿਛੋਂ ਮਾਨੁਖ ਦਾ ਬੱਚਾ ਹੋਇਆ, ਹੇ ਵਣਜਾਰਿਆ ਮਿਤ੍ਰਾ, ਅਪਨੀ ਮੁਹਲਤ ਕਰਕੇ ਕਰਮ ਕਮਾਉਂਦਾ ਹੈ, ਕਰਮਾਂ ਦੇ ਕਮਾਉਣੇ ਦੀ ਮੁਹਲਤ ਪਰਮਾਤਮਾ ਨੇ ਕਰ ਦਿੱਤੀ ਹੈ ਜੈਸਾ ਧੁਰੋਂ ਲਿਖਤ ਹੁੰਦੀ ਹੈ ਵੈਸਾ ਪਾਉਂਦਾ ਹੈ। ਮਾਤਾ ਪਿਤਾ ਭਾਈ ਮਿੱਤ੍ਰ ਇਸਤ੍ਰੀ ਦੇ ਵਿੱਚ ਪ੍ਰਭੂ ਨੇ ਸੰਜੋਗ ਕਰ ਦਿਤਾ ਹੈ। ਉਹ ਅ: ਪੁਰਖ ਕਰਮਾਂ ਦੇ ਅਨੁਸਾਰ ਕਰਮ ਕਰਾਉਂਦਾ ਹੈ ਇਸ ਜੀਵ ਦੇ ਵੱਸ ਕੁਛ ਨਹੀਂ ਹੈ। ਅਰਥਾਤ ਅ: ਪੁਰਖ ਦੀ ਕੁਦਰਤ ਵਿੱਚ ਉਸ ਨੂੰ ਕੋਈ ਦਖਲ ਨਹੀਂ ਹੈ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਪਹਿਲੀ ਅਵਸਥਾ ਵਿੱਚ ਇਹ ਜੀਵ ਮਾਤਾ ਦੇ ਗਰਭ ਵਿੱਚ ਹੁੰਦਾ ਹੈ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਗਰਭ ਅਵਸਥਾ ਦੀ ਭਯਾਨਕ ਹਾਲਤ ਨੂੰ ਵੇਖ ਕੇ ਅ: ਪੁਰਖ ਦੇ ਸਿਮਰਨ ਅਤੇ ਸ਼ੁਭ ਕਰਮਾਂ ਵੱਲ ਨਹੀਂ ਲਗਨਗੇ, ਜਿਸ ਤੋਂ ਫਿਰ ਜਨਮ ਮਰਨ ਦੀ ਨਵਿਰਤੀ ਹੋ ਜਾਵੇਗੀ?*

ਇਸ ਸੰਸਾਰ ਦੇ ਜੀਵ ਜਵਾਨੀ ਦੇ ਸਮਯ ਅਪਨਾ ਜਨਮ ਨਿਸਫਲ ਖੋਹ ਲੈਂਦੇ ਹਨ ਅਤੇ ਚੰਗੇ ਮੰਦੇ ਕਰਮ ਦੀ ਕੁਛ ਪ੍ਰਵਾਹ ਨਹੀਂ ਕਰਦੇ ਪਰੰਤੂ ਗੁਰੂ ਜੀ ਮਹਾਰਾਜ ਦੇ ਸਿਧਾਂਤ ਅਨੁਸਾਰ ਇਹ ਜੀਵ ਕਰਮਾਂ ਵਿੱਚ ਪ੍ਰਵਿਰਤ ਹੋ ਕੇ ਅ: ਪੁਰਖ ਤੋਂ ਸ਼ਰਮਿੰਦਾ ਹੁੰਦਾ ਹੈ, ਜੈਸਾ ਕਿ ਗੁਰੂ ਜੀ ਮਹਾਰਾਜ ਦਾ ਪਵਿਤ੍ਰ ਸ਼ਬਦ ਹੈ:-

**ਸਿਰੀਰਾਗੁ ਮਹਲਾ ੫ ॥**

**ਦੂਜੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥ ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ॥ ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ॥ ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ॥ ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ॥ ਕਹੁ ਨਾਨਕ ਦੂਜੇ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ॥੨॥** *(ਅੰਗ ੭੭)*

ਜਿਸ ਦਾ ਇਹ ਭਾਵ ਹੈ ਕਿ ਉਪਰ ਦੀ ਦੂਜੀ ਅਵਸਥਾ ਵਿੱਚ, ਹੇ ਵਣਜਾਰਿਆ ਮਿਤਰਾ ਭਰ ਜੁਆਨੀ ਹੁੰਦੀ ਹੈ ਅਤੇ ਲਹਿਰੀ ਦੇਂਦੀ ਹੈ, ਬੁਰੇ ਭਲੇ ਦੀ ਪਛਾਣ ਨਹੀਂ ਕਰਦਾ ਹੈ, ਹੇ ਵਣਜਾਰਿਆ ਮਿਤਰਾ, ਅਪਨੀਆਂ ਮਨ ਮਤਾਂ ਵਿੱਚ ਲਗਿਆ ਹੋਇਆ ਹੈ ਅਤੇ ਹੰਕਾਰ ਵਿੱਚ ਮਸਤ ਹੈ। ਇਹ ਜੀਵ ਬੁਰਾ ਭਲਾ ਨਹੀਂ ਪਛਾਨਦਾ ਹੈ ਪ੍ਰੰਤੂ ਅਗੇ ਮਾਰਗ ਬਹੁਤ ਕਠਨ ਹੈ। ਸਚੇ ਅਤੇ ਪੂਰੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਹੈ, ਸਿਰ ਪਰ ਜੰਮ ਦਾ ਬੱਜਰ ਲਗੇਗਾ। ਜਦ ਅਕਾਲ ਪੁਰਖ ਇਸ ਕਮਲੇ ਆਦਮੀ ਨੂੰ ਪਕੜੇਗਾ ਤਦ ਕਿਆ ਜੁਆਬ ਦੇਵੇਗਾ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਦੂਜੀ ਅਵਸਥਾ ਵਿੱਚ, ਇਹ ਜੀਵ ਭਰ ਜੁਆਨੀ ਲਹਿਰਾਂ ਦੇ ਰਹੀ ਹੈ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਅਪਨੀ ਭਰੀ ਜੁਆਨੀ ਵਿੱਚ ਪਰਮਾਤਮਾ ਤੋਂ ਮੂੰਹ ਮੋੜ ਕੇ ਵਿਸ਼ੇ ਵਿਕਾਰਾਂ ਵਿੱਚ ਪ੍ਰਵਿਰਤ ਹੋ ਕੇ ਅਪਨਾ ਜਨਮ ਨਿਸਫਲ ਖੋਹ ਲੈਣਗੇ?*

ਇਸ ਸੰਸਾਰ ਦੇ ਜੀਵ ਉਮਰ ਦੀ ਤੀਜੀ ਅਵਸਥਾ ਵਿੱਚ ਲੋਭ ਵਿੱਚ ਗ੍ਰਸੇ ਜਾਂਦੇ ਹਨ ਅਤੇ ਫਿਰ ਮੋਹ ਵਿੱਚ ਭੀ ਗਲਤਾਨ ਹੁੰਦੇ ਹਨ ਪਰੰਤੂ ਗੁਰੂ ਮਹਾਰਾਜ ਜੀ ਦੇ ਪਵਿਤ੍ਰ ਉਪਦੇਸ਼ਾਂ ਵਲ ਧਿਆਨ ਨਹੀਂ ਧਰਦੇ ਹਨ ਜਿਸ ਕਰਕੇ ਦੁਖ ਪਾਉਂਦੇ ਹਨ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ:

**ਸਿਰੀਰਾਗੁ ਮਹਲਾ ੫ ॥**

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥ ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥ ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥ ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥ ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥ ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥ ੩ ॥**

*(ਅੰਗ ੭੭)*

ਜਿਸ ਦਾ ਭਾਵ ਇਹ ਹੈ ਕਿ ਉਮਰ ਦੀ ਤੀਜੀ ਅਵਸਥਾ ਵਿੱਚ, ਜੇ ਵਣਜਾਰਿਆ ਮਿਤ੍ਰਾ, ਬੁਰੇ ਤਰੀਕੇ ਨਾਲ ਇਹ ਅੰਨ੍ਹਾਂ ਅਗਯਾਨੀ ਪੁਰਸ਼ ਧੰਨ ਅਕੱਤ੍ਰ ਕਰਦਾ ਹੈ, ਪੁੱਤਰ ਆਦਿਕਾਂ ਦੇ ਮੋਹ ਵਿੱਚ ਅਜਿਹਾ ਲਪਟਿਆ ਹੋਇਆ ਹੈ, ਹੇ ਵਣਜਾਰਿਆ ਅੰਦਰ ਲੋਭ ਦੀ ਲਹਿਰ ਸਮਾਈ ਹੋਈ ਹੈ। ਇਸ ਜੀਵ ਦੇ ਹਿਰਦੇ ਵਿੱਚ ਤਾਂ ਲੋਭ ਦੀ ਲਹਿਰ ਹੈ ਅਤੇ ਪਰਮਾਤਮਾਂ ਚਿੱਤ ਨਹੀਂ ਆਉਂਦਾ ਹੈ, ਮਹਾਤਮਾਂ ਲੋਗਾਂ ਦੀ ਸੰਗਤ ਨਹੀਂ ਕੀਤੀ ਇਸ ਵਾਸਤੇ ਆਵਾਗਵਨ ਦੇ ਚੱਕਰ ਵਿੱਚ ਆ ਕੇ ਫਿਰਦਾ ਹੈ, ਜੋ ਪਰਮਾਤਮਾ ਪੈਦਾ ਕਰਨੇ ਵਾਲਾ ਹੈ ਉਸ ਮਾਲਕ ਨੂੰ ਵਿਸਾਰ ਦਿਤਾ ਹੈ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਇਕ ਖਿਨ ਮਾਤ੍ਰ ਭੀ ਧਯਾਨ ਨਹੀਂ ਲਗਿਆ ਹੈ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਤੀਜੇ ਪਹਰੇ ਧੰਨ ਮਾਲ ਬੁਰੀ ਤਰ੍ਹਾਂ ਅੰਧਾ ਜੀਵ ਅਕੱਤ੍ਰ ਕਰ ਰਿਹਾ ਹੈ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਭੀ ਗੁਰੂ ਜੀ ਤੋਂ ਬੇ-ਮੁਖ ਹੋ ਕੇ ਬੁਰੀ ਤਰ੍ਹਾਂ ਧਨ ਇਕਤ੍ਰ ਕਰਨਗੇ ?*

ਇਸ ਸੰਸਾਰ ਦੇ ਜੀਵ ਅਪਣਿਆਂ ਧੰਧਿਆਂ ਅਤੇ ਵਿਸ਼ੇ ਵਿਕਾਰਾਂ ਵਿੱਚ ਲਗਕੇ ਅਪਨੀ ਅਵਸਥਾ ਨੂੰ ਬਤੀਤ ਕਰ ਦੇਂਦੇ ਹਨ, ਇਸ ਵਾਸਤੇ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਪੁਰਸ਼ ਚੌਥੀ ਅਵਸਥਾ ਵਿੱਚ ਤਾਂ ਜ਼ਰੂਰ ਹੀ ਪ੍ਰਮਾਤਮਾ ਵਲ ਧਿਆਨ ਕਰੇ ਜੈਸਾ ਕਿ ਮਹਾਰਾਜ ਨੇ ਫਰਮਾਇਆ ਹੈ:

**ਸਿਰੀਰਾਗੁ ਮਹਲਾ ੫**

**ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ ॥ ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਈ ॥ ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥ ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥ ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥ ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥**

ਜਿਸ ਦਾ ਭਾਵ ਇਹ ਹੈ ਕਿ ਉਮਰ ਦੀ ਚੌਥੀ ਅਵਸਥਾ ਵਿੱਚ, ਹੇ ਵਣਜਾਰਿਆ ਮਿਤਰਾ, ਦਿਨ ਅਰਥਾਤ ਮੌਤ ਦਾ ਦਿਨ ਨੇੜੇ ਆ ਗਿਆ ਹੈ। ਹੇ ਗੁਰਮੁਖ ਪੁਰਸ਼ ਹੁਣ ਤਾਂ ਅਕਾਲ ਪੁਰਖ ਦੇ ਨਾਮ ਨੂੰ ਸਮ੍ਹਾਲ, ਹੇ ਵਣਜਾਰਿਆ ਮਿਤਰਾ, ਓਹ ਦਰਗਾਹ ਵਿੱਚ ਤੇਰਾ ਬੇਲੀ ਹੋਵੇਗਾ, ਹੇ ਗੁਰਮੁਖ ਪੁਰਸ਼ ਪਰਮਾਤਮਾ ਦੇ ਨਾਮ ਦਾ ਸਿਮਰਨ ਕਰ, ਹੇ ਜੀਵ ਉਹ ਅੰਤਕਾਲ ਤੇਰੀ ਸਹਾਇਤਾ ਕਰੇਗਾ। ਇਹ ਮਾਇਆ ਦਾ ਮੋਹ ਤੇਰੇ ਸਾਥ ਨਹੀਂ ਚਲਨਾ ਹੈ ਤੈਨੇ ਝੂਠੀ ਹੀ ਪਰੀਤ ਲਗਾਈ ਹੈ, ਸਾਰੀ ਜਵਾਨੀ ਦੀ ਅਵਸਥਾ ਅਗਯਾਨ ਵਿੱਚ ਹੀ ਗੁਜ਼ਰ ਗਈ ਹੈ। ਸਤਿਗੁਰਾਂ ਦੇ ਸੇਵਿਆਂ ਹੋਇਆਂ ਹੀ ਚਾਨਣ ਹੁੰਦਾ ਹੈ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿਕ ਹੇ ਜੀਵ, ਚੌਥੀ ਅਵਸਥਾ ਵਿੱਚ ਮੌਤ ਦਾ ਦਿਨ ਨੇੜੇ ਆ ਗਿਆ ਹੈ।

*ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਗੁਰੂ ਜੀ ਮਹਾਰਾਜ ਦੇ ਉਪਦੇਸ਼ ਅਨੁਸਾਰ ਇਸ ਮਾਨੁਖਾ ਜਨਮ ਨੂੰ ਸਫਲਾ ਕਰਨੇ ਲਈ ਅਕਾਲ ਪੁਰਖ ਦੇ ਨਾਮ ਵਲ ਧਿਆਨ ਨਹੀਂ ਦੇਨਗੇ?*

ਚਲਦਾ

----- 0 -----

ਸੰਪਾਦਕੀ

# ਖਾਲਸਾ ਪੰਥ ਦੇ ਸਿਰਜਣਹਾਰ ਜੀਓ, ਅਸੀਂ ਤੁਹਾਡਾ 350ਵਾਂ ਪ੍ਰਕਾਸ਼ ਪੁਰਬ ਤਾਂ ਵਿਸ਼ਵ ਭਰ ਵਿੱਚ ਮਨਾ ਰਹੇ ਹਾਂ, ਪਰ ਇਹ ਸਿਰਫ਼ ਆਪਣੀ ਹੀ ਸ਼ੁਹਰਤ ਲਈ ਕਿਉਂਕਿ ਆਪ ਜੀ ਦੇ ਦੱਸੇ ਸੱਚ ਦੇ ਮਾਰਗ 'ਤੇ ਤਾਂ ਅਸੀਂ ਤੁਰ ਹੀ ਨਹੀਂ ਰਹੇ......

*ਪ੍ਰਿੰ: ਨਸੀਬ ਸਿੰਘ ਸੇਵਕ*
*9465216530*

5 ਜਨਵਰੀ, 2017 ਨੂੰ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 350ਵਾਂ ਜਨਮ ਦਿਵਸ ਪੂਰੀ ਦੁਨੀਆਂ ਵਿੱਚ ਧੂਮ-ਧਾਮ ਨਾਲ ਮਨਾਉਣ ਦੀਆਂ ਤਿਆਰੀਆਂ ਕਈ ਮਹੀਨਿਆਂ ਤੋਂ ਹੋ ਰਹੀਆਂ ਹਨ। ਵਿਸ਼ਵ ਪੱਧਰ ਦਾ ਮੁੱਖ ਸਮਾਗਮ ਕਲਗੀਆਂ ਵਾਲੇ ਦੀ ਜਨਮ ਭੂਮੀ (ਪਟਨਾ ਸਾਹਿਬ, ਵਿਖੇ) ਬਿਹਾਰ ਸਰਕਾਰ ਵਲੋਂ ਮਨਾਉਣ ਦਾ ਪ੍ਰੋਗਰਾਮ ਉਲੀਕਿਆ ਹੋਇਆ ਹੈ ਜਿਸ ਵਿੱਚ ਸਮੁੱਚਾ ਖਾਲਸਾ ਪੰਥ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ, ਪੰਜਾਬ ਦੀ ਪੰਥਕ ਸਰਕਾਰ ਅਤੇ ਵਿਸ਼ਵ ਭਰ ਦੀਆਂ ਹੋਰ ਬਹੁਤ ਸਾਰੀਆਂ ਸੰਸਥਾਵਾਂ ਵੀ ਵੱਧ ਚੜ੍ਹ ਕੇ ਸਹਿਯੋਗ ਦੇ ਰਹੀਆਂ ਹਨ। ਅਜੇਹੇ ਸਮਾਗਮ ਹਮੇਸ਼ਾ ਹੀ ਸ਼ਲਾਘਾਯੋਗ ਹੁੰਦੇ ਹਨ ਤੇ ਹਮੇਸ਼ਾ ਹੀ ਹੁੰਦੇ ਰਹਿਣੇ ਚਾਹੀਦੇ ਹਨ। ਇਸ ਹੋ ਰਹੇ ਸਮਾਗਮ ਲਈ ਬਿਹਾਰ ਸਰਕਾਰ ਖਾਸ ਤੌਰ 'ਤੇ ਵਧਾਈ ਦੀ ਪਾਤਰ ਹੈ ਅਤੇ ਸਹਿਯੋਗੀ ਸੰਸਥਾਵਾਂ ਵੀ ਵਧਾਈ ਦੀਆਂ ਹੱਕਦਾਰ ਹਨ।

ਪੰਦਰਵੀਂ ਸਦੀ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ, ਚਾਰੇ ਪਾਸੇ ਕੂੜ ਦਾ ਪਸਾਰਾ ਸੀ। ਬਿਪਰਵਾਦ ਦਾ ਬੋਲਬਾਲਾ ਸੀ। ਅਡੰਬਰਾਂ, ਪਾਖੰਡਾਂ, ਕਰਮ-ਕਾਂਡਾਂ ਦੀ ਹਰ ਪਾਸੇ ਹੀ ਚੜ੍ਹਾਈ ਸੀ ਤੇ ਪੰਡਤ/ਪੁਜਾਰੀ ਹੀ ਅਸਲੀ ਰੱਬ ਦੀ ਪ੍ਰਾਪਤੀ ਦਾ ਤਰੀਕਾ ਦਸਦੇ ਸਨ ਤੇ ਆਪਣੇ ਆਪ ਨੂੰ ਹੀ ਰੱਬ ਸਦਵਾਉਂਦੇ ਸਨ। ਆਮ ਜਨਤਾ ਅਨਪੜ੍ਹ ਸੀ, ਪੰਡਤਾਂ ਦੇ ਡਰਾਵਿਆਂ ਦੇ ਮਾਰੇ ਇਨ੍ਹਾਂ ਦੇ ਮੱਕੜ ਜਾਲ ਵਿੱਚ ਦਿਨ ਪ੍ਰਤੀ ਦਿਨ ਫਸੀ ਜਾਂਦੇ ਸਨ। ਇਸ ਸਮੇਂ ਗੁਰੂ ਨਾਨਕ ਦੇਵ ਜੀ ਨੇ ਬਿਪਰਵਾਦ ਵਲੋਂ ਪ੍ਰਚਲਤ ਹਰ ਤਰ੍ਹਾਂ ਦੀ ਮਨੌਤ ਦੇ ਖਿਲਾਫ ਅਵਾਜ਼ ਉਠਾਈ ਤੇ ਇਨ੍ਹਾਂ ਨੂੰ ਪੂਰੀ ਤਰ੍ਹਾਂ ਰੱਦ ਕਰਕੇ ਸਿਰਫ ਤੇ ਸਿਰਫ ਇਕ ਅਕਾਲ ਪੁਰਖ 'ਤੇ ਅਕੀਦਾ ਰੱਖਣ ਦਾ ਹੋਕਾ ਦਿੱਤਾ ਤੇ ਸਿੱਖੀ ਦਾ ਬੂਟਾ ਆਪ ਲਾਇਆ ਅਤੇ ਇਸੇ ਰਾਹ ਤੇ ਤੁਰਦਿਆਂ ਅਗਲੀਆਂ ਨੌ ਜੋਤਾਂ ਨੇ ਇਸ ਬੂਟੇ ਵਿੱਚ ਪਾਣੀ ਪਾਇਆ ਅਤੇ ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਿੱਖ ਨੂੰ ਸਿੰਘ ਦੇ ਰੂਪ ਵਿੱਚ ਪੇਸ਼ ਕਰਕੇ ਇਸ ਧਰਤੀ 'ਤੇ ਨਵੇਕਲਾ ਪੰਥ, ਖਾਲਸਾ ਪੰਥ ਸਾਜਿਆ, ਜਿਸ ਵਿੱਚ ਬਾਬੇ ਨਾਨਕ ਜੀ ਵਲੋਂ ਸ਼ੁਰੂ ਕੀਤੀ ਭਗਤੀ ਨੂੰ ਸ਼ਕਤੀ ਵਿੱਚ ਮਿਲਾ ਕੇ ਭਾਵ ਭਗਤੀ ਤੇ ਸ਼ਕਤੀ ਦੇ ਸੁਮੇਲ ਨੂੰ ਸੰਤ ਸਿਪਾਹੀ ਦੇ ਰੂਪ ਪੇਸ਼ ਕੀਤਾ। ਆਖਰ 1699 ਈ: ਦੀ ਵਿਸਾਖੀ ਵਾਲੇ ਦਿਨ ਖਾਲਸਾ ਪੰਥ ਦੀ ਸਿਰਜਣਾ ਕਰ ਦਿੱਤੀ ਅਤੇ ਪੰਜ ਪਿਆਰੇ ਸਾਜ ਕੇ ਸਾਰੀ ਸ਼ਕਤੀ ਇਨ੍ਹਾਂ ਪੰਜ ਪਿਆਰਿਆਂ ਦੇ ਹੱਥਾਂ ਵਿੱਚ ਦੇ ਦਿੱਤੀ ਅਤੇ 1708 ਈ: ਵਿੱਚ ਆਦਿ ਗ੍ਰੰਥ ਨੂੰ ਸ਼ਬਦ ਗੁਰੂ ਦਾ ਰੁਤਬਾ ਦੇ ਕੇ ਸਾਰੇ ਸਿੱਖ ਸਮਾਜ ਨੂੰ ਹੁਕਮ ਦਿੱਤਾ, **"ਸਭ ਸਿੱਖਨ ਕੋ ਹੁਕਮਿ ਹੈ ਗੁਰੂ ਮਾਨਿਓ ਗ੍ਰੰਥ"**। ਵਿਅਕਤੀਗਤ ਗੁਰੂ ਦੀ ਪ੍ਰਥਾ ਇਥੇ ਹੀ ਖ਼ਤਮ ਕਰ ਦਿੱਤੀ ਗਈ ਸੀ। ਗੁਰੂ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਖਾਲਸੇ ਨੇ ਹਮੇਸ਼ਾ ਹੀ ਮੁਸ਼ਕਲਾਂ ਦਾ ਸਾਹਮਣਾ ਪੂਰੀ ਸ਼ਿੱਦਤ ਤੇ ਦਲੇਰੀ ਨਾਲ ਕੀਤਾ ਅਤੇ ਅੰਤਾਂ ਦੀਆਂ ਕੁਰਬਾਨੀਆਂ ਦੇ ਕੇ ਵੀ ਸਿੱਖੀ ਦੇ ਬੂਟੇ ਨੂੰ ਹਰਾ-ਭਰਾ ਰੱਖਿਆ।

ਪਰ ਹੇ ! ਕਲਗੀਆਂ ਵਾਲੇ ਸੱਚੇ ਪਾਤਸ਼ਾਹ ਜੀਓ, ਹੌਲੀ ਹੌਲੀ ਸਾਡੇ ਮਨਾ ਵਿੱਚ "ਘਰ ਦਾ ਜੋਗੀ, ਜੋਗੜਾ, ਬਾਹਰ ਦਾ ਜੋਗੀ ਸਿੱਧ", ਵਾਲੀ ਪ੍ਰਚੱਲਤ ਧਾਰਨਾ ਪ੍ਰਵੇਸ਼ ਕਰ ਗਈ। ਤੁਸੀਂ ਤਾਂ ਸਮੁੱਚੀ ਕੌਮ, ਨੂੰ ਬਿਲਕੁਲ ਖਾਲਸ ਬਣਾ ਕੇ ਦੁਨੀਆਂ ਦੀ ਇਸ ਮਹਿਫਲ ਵਿੱਚ ਨਿਵੇਕਲੇ ਰੂਪ ਵਿੱਚ ਪੇਸ਼ ਕੀਤਾ ਸੀ ਜਿਸ ਦੀ ਪਹਿਚਾਣ ਅੱਜ ਦੁਨੀਆਂ ਦੇ ਕੋਨੇ-ਕੋਨੇ ਵਿੱਚ ਵੇਖੀ ਜਾ ਸਕਦੀ ਹੈ ਅਤੇ ਖਾਲਸ ਤੇ ਸੱਚੇ -ਸੁੱਚੇ ਕਾਰਜ ਕਰਨ ਦੇ ਹੁਕਮ ਜਾਰੀ ਕੀਤੇ ਸਨ। 19 ਵੀਂ ਸਦੀ ਵਿੱਚ ਆ ਕੇ ਅਸੀਂ ਭਟਕਣਾ ਸ਼ੁਰੂ ਕਰ ਦਿੱਤਾ, ਅੱਜ ਅਸੀਂ ਪੂਰੀ ਤਰ੍ਹਾਂ ਭਟਕ ਚੁੱਕੇ ਹਾਂ। ਕਹਾਉਂਦੇ ਅਸੀਂ ਅੱਜ ਵੀ ਖਾਲਸਾ ਹਾਂ ਪਰ ਕਾਰਜ ਇਸ ਖਾਲਸੇ ਵਾਲੇ ਨਹੀਂ ਕਰ ਰਹੇ। ਤੁਹਾਡਾ ਪ੍ਰਕਾਸ਼ ਪੁਰਬ ਅਸੀਂ ਪਹਿਲੀ ਵਾਰ ਨਹੀਂ ਮਨਾ ਰਹੇ ਬਲਕਿ ਸਾਰੇ ਗੁਰੂਆਂ ਦੇ, ਮਹਾਨ ਕੁਰਬਾਨੀਆਂ ਵਾਲੇ ਸਿੱਖਾਂ ਦੇ ਵੀ ਜਨਮ ਦਿਹਾੜੇ ਆਦਿ ਬਹੁਤ ਹੀ ਧੂਮ-ਧਾਮ ਨਾਲ, ਪਰ ਓਪਰੀ ਸ਼ਰਧਾ ਨਾਲ ਮਨਾਉਂਦੇ ਆ ਰਹੇ ਹਾਂ। ਇਹ ਕੁਝ ਅਸੀਂ ਆਪਣੀ ਚੌਧਰ, ਸ਼ੁਹਰਤ ਅਤੇ ਮਤਲਬ ਲਈ ਜਾਂ ਦਿਖਾਵੇ ਲਈ ਹੀ ਕਰਦੇ ਆ ਰਹੇ ਹਾਂ। ਸੱਚੀ ਸ਼ਰਧਾਂ ਤਾਂ ਅਸੀਂ ਨੇੜੇ ਫਟਕਣ ਨਹੀਂ ਦਿੰਦੇ। 21ਵੀਂ ਸਦੀ ਦੇ ਸ਼ੁਰੂ ਤੋਂ ਤਾਂ ਅਸੀਂ ਅਜੇਹੀਆਂ ਸ਼ਤਾਬਦੀਆਂ ਦਾ ਹੜ੍ਹ ਹੀ ਲਿਆ ਦਿੱਤਾ ਹੈ। ਬੱਸ ਇਕ ਬਹਾਨੇ ਦੀ ਲੋੜ ਹੈ। ਵੱਡੇ-ਵੱਡੇ ਸਮਾਗਮ ਰਚ ਦੇਂਦੇ ਹਾਂ। ਥਾਂ-ਥਾਂ ਲੰਗਰ ਲਾਉਣ ਵਿੱਚ ਵੀ ਅਸੀਂ ਦੁਨੀਆਂ ਭਰ ਵਿੱਚ ਮੋਹਰੀ ਹਾਂ, ਵੱਡੇ-ਵੱਡੇ ਨਗਰ ਕੀਰਤਨਾਂ ਵਿੱਚ ਤਾਂ ਸਾਡੀ ਮੁਹਾਰਤ ਹੈ ਆਦਿ, ਪਰ ਮੁਆਫ ਕਰਨਾ ਸੱਚੇ ਪਿਤਾ ਜੀਓ ਅਸੀਂ ਇਹ ਸਭ ਕੁੱਝ ਝੂਠੀ ਸ਼ੁਹਰਤ ਲਈ ਕਰਦੇ ਹਾਂ, ਰਾਜਨੀਤੀ ਤੋਂ ਪ੍ਰੇਰਿਤ ਹੋ ਕੇ ਕਰਦੇ ਹਾਂ। ਕਿਸੇ ਨਾ ਕਿਸੇ ਲਾਲਚੀ ਮਕਸਦ ਲਈ ਕਰਦੇ ਹਾਂ। ਸ਼ਰਧਾ ਤਾਂ ਸਾਡੇ ਵਿਚੋਂ ਬਹੁਤ ਘੱਟ ਸਿੱਖਾਂ ਵਿੱਚ ਹੁੰਦੀ ਹੈ। ਅਸੀਂ ਬਹੁਤਾ ਆਪਣਾ ਮੁਨਾਫਾ, ਜਿਆਦਾ ਲੱਭਦੇ ਹਾਂ। ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵੱਲ ਸਾਡਾ ਬਹੁਤ ਘੱਟ ਧਿਆਨ ਹੁੰਦਾ ਹੈ ਜਾਂ ਬਿਲਕੁਲ ਹੀ ਨਹੀਂ ਹੁੰਦਾ। ਬੱਸ ਹਰ ਪਾਸੇ ਵਿਖਾਵਾ ਜ਼ਿਆਦਾ ਹੁੰਦਾ ਹੈ। ਮੇਰੀ ਤੁੱਛ ਬੁੱਧੀ ਅਨੁਸਾਰ ਅਜੇਹੇ ਸਮਾਗਮ, ਪ੍ਰਕਾਸ਼ ਪੁਰਬ, ਸ਼ਤਾਬਦੀਆਂ ਆਪਣੇ ਵੱਡਿਆਂ ਨੂੰ ਸ਼ਰਧਾ ਸਹਿਤ ਯਾਦ ਕਰਨ ਦੇ ਨਾਲ ਨਾਲ ਉਨ੍ਹਾਂ ਦੀਆਂ ਸਿਖਿਆਵਾਂ 'ਤੇ ਚੱਲਣ ਲਈ ਮਨਾਉਣੀਆਂ ਚਾਹੀਦੀਆਂ ਹਨ। ਆਉਣ ਵਾਲੀਆਂ ਨਸਲਾਂ ਲਈ ਕੁੱਝ ਪ੍ਰਭਾਵਸ਼ਾਲੀ ਸੁਨੇਹੇ ਕਾਇਮ ਕਰਨੇ ਚਾਹੀਦੇ ਹਨ, ਨੌਜੁਆਨ ਵਰਗ ਲਈ, ਆਪਣੇ ਵੱਡਿਆਂ ਦੇ ਸਾਕਿਆਂ ਤੋਂ ਸਿੱਖਣ ਦੇ ਉਪਰਾਲੇ ਪੇਸ਼ ਕਰਨੇ ਚਾਹੀਦੇ ਹਨ ਅਤੇ ਸਮੁੱਚੀ ਕੌਮ ਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਲ ਪੱਕੇ ਤੌਰ ਤੇ ਭਰੋਸਾ ਕਰਨ ਦਾ ਅਹਿਦ ਲੈਣ ਦੇ ਨਾਲ-ਨਾਲ 'ਧੁਰ ਕੀ ਬਾਣੀ' ਨੂੰ ਪੜ੍ਹਨ-ਸੁਣਨ ਦੇ ਆਦੀ ਹੋਣ ਵਰਗੇ ਸਦੀਵੀ ਫੈਸਲੇ ਲੈਣੇ ਚਾਹੀਦੇ ਹਨ। ਪਰ ਹੋ ਰਿਹੈ ਸਭ ਕੁੱਝ ਇਸ ਦੇ ਉਲਟ ਹੈ। ਬਹੁਤ ਘੱਟ ਸ਼ਰਧਾਵਾਨ ਸਿੱਖ ਹਨ ਜੋ ਸਿੱਖੀ, ਸਿਦਕ ਭਰੋਸੇ ਤੇ ਡੱਟ ਕੇ ਪਹਿਰਾ ਦੇ ਰਹੇ ਹਨ ਪਰ ਬਹੁਤੇ ਪੈਸੇ ਤੇ ਸ਼ੁਹਰਤ ਲਈ ਹੱਥ ਪੱਲਾ ਮਾਰਦੇ ਹਨ। ਬਾਬੇ ਨਾਨਕ ਦੀ **ਧਰਮਸਾਲ** ਸੰਗਮਰਮਰ ਦੇ ਵੱਡੇ-ਵੱਡੇ ਆਲੀਸ਼ਾਨ ਬੰਗਲਿਆਂ ਵਰਗੇ ਗੁਰਦੁਆਰਿਆਂ ਵਿੱਚ ਬਦਲ ਗਈ, ਜਿਨ੍ਹਾਂ 'ਤੇ ਧਰਮ ਦੇ ਠੇਕੇਦਾਰ, ਰਾਜਸੀ ਲੀਡਰ ਕਬਜ਼ਾ ਕਰੀਂ ਬੈਠੇ ਹਨ। ਤੇਰੇ ਖਾਲਸੇ ਕੋਲ ਮਾਇਆ ਦੀ ਕੋਈ ਘਾਟ ਨਹੀਂ, ਮਣਾਂ-ਮੂੰਹੀ ਦਾਨ ਕਰੀਂ ਜਾਂਦੇ ਹਨ ਜਿਸ ਨੂੰ ਪੁਜਾਰੀਆਂ ਨਾਲ ਰੱਲ ਕੇ ਧਰਮ ਦੇ ਠੇਕੇਦਾਰ ਖਾਈ ਜਾ ਰਹੇ ਹਨ। ਭਾਵ ਚੋਰ ਤੇ ਕੁੱਤਾ ਭਾਈ-ਭਾਈ ਬਣ ਗਏ ਹਨ। ਕਿਸੇ ਗਰੀਬ ਦੀ ਬਿਮਾਰੀ, ਪੜ੍ਹਾਈ ਆਦਿ ਦੀ ਕੋਈ ਮਦਦ ਨਹੀਂ ਕਰਦਾ ਜਦ ਕਿ ਗੁਰੂ ਦੀ ਗੋਲਕ ਨੂੰ ਗਰੀਬ ਦਾ ਮੂੰਹ ਕਿਹਾ ਗਿਆ ਹੈ।

ਖੈਰ ! ਇਹ ਵੀ ਛਡੋ, ਘੱਟੋ-ਘੱਟ ਸਾਨੂੰ ਖਾਲਸੇ ਨੂੰ ਤੁਹਾਡੇ ਵਲੋਂ ਦਰਸਾਏ ਹੋਏ ਰਸਤਿਆਂ ਤੇ ਤਾਂ ਵਿਸ਼ਵਾਸ਼ ਨਾਲ ਤੁਰਨਾ ਚਾਹੀਦਾ ਹੈ। ਆਪ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪੂਰਨ ਭਰੋਸਾ ਰੱਖਣ ਦਾ ਹੁਕਮਨਾਮਾ ਜਾਰੀ ਕੀਤਾ ਸੀ ਤੇ ਦੇਹਧਾਰੀ ਪ੍ਰਥਾ ਨੂੰ ਖਤਮ ਕਰ ਦਿੱਤਾ ਸੀ ਪਰ ਅਸੀਂ ਫਿਰ ਵੀ ਦੇਹਧਾਰੀਆਂ 'ਤੇ ਵੱਧ ਵਿਸ਼ਵਾਸ਼ ਕਰ ਰਹੇ ਹਾਂ। ਉਨ੍ਹਾਂ ਦੇ ਡੇਰਿਆਂ 'ਤੇ ਮੱਥੇ ਰਗੜਦੇ ਹਾਂ। ਏਥੇ ਹੀ ਬੱਸ ਨਹੀਂ, ਜਿਨ੍ਹਾਂ ਅਡੰਬਰਾਂ, ਫੋਕੇ ਕਰਮ-ਕਾਂਡਾ, ਵਹਿਮਾਂ-ਭਰਮਾਂ, ਪਾਖੰਡਾਂ ਆਦਿ ਤੋਂ ਸਾਨੂੰ ਵਰਜਿਆ ਸੀ ਉਨ੍ਹਾਂ ਤੋਂ ਅਸੀਂ ਛੁਟਕਾਰਾ ਨਹੀਂ ਪਾ ਸਕੇ। ਇਸ ਵਿੱਚ ਆ ਚੁਕੀਆਂ

ਕੁਰੀਤੀਆਂ ਬਹੁਤ ਹੀ ਮਾਰੂ ਸਿੱਧ ਹੋ ਰਹੀਆਂ ਹਨ।

ਦ ਜ

ਦੇਸ਼ਾਂ ਦੇ ਬਹੁਤੇ ਨਾਗਰਿਕ ਗੁਰੂ ਗ੍ਰੰਥ ਸਾਹਿਬ ਜੀ ਵਿਚਲੀ ਪਵਿੱਤਰ ਤੇ ਸਮੁੱਚੀ ਜਿੰਦਗੀ ਨੂੰ ਸਹੀ ਸੇਧ ਦੇਣ ਵਾਲੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਸਿੰਘ ਸੱਜ ਰਹੇ ਹਨ, ਕੀਰਤਨ ਸਿੱਖ ਕੇ, ਕੀਰਤਨ, ਕਰਨ ਲੱਗ ਪਏ ਹਨ, ਪ੍ਰਚਾਰਕ ਬਣ ਗਏ ਹਨ ਪਰ ਤੇਰਾ ਖਾਲਸਾ ਨਿੱਤ ਨਵੇਂ ਚੰਨ ਚੜ੍ਹਾਉਂਦਾ ਵੇਖਿਆ ਜਾ ਸਕਦਾ ਹੈ। ਆਪ ਜੀ ਦੀ ਅਨਮੋਲ ਬਖਸ਼ਿਸ਼ ਅੰਮ੍ਰਿਤ ਦੀ ਪਾਹੁਲ ਵੀ ਲੈ ਲੈਂਦੇ ਹਾਂ, ਪੂਰੇ ਕਕਾਰ ਵੀ ਧਾਰਨ ਕਰ ਲੈਂਦੇ ਹਾਂ ਪਰ ਫੇਰ ਵੀ ਨਿੱਕੀ ਜਿਹੀ ਮੁਸ਼ਕਲ ਤੋਂ ਡਰ ਕੇ, ਗੁਰੂ ਗ੍ਰੰਥ ਤੋਂ ਭਰੋਸਾ ਛੱਡਕੇ, ਕਿਸੇ ਪਾਖੰਡੀ ਦੇ ਡੇਰੇ ਪੁੱਜ ਜਾਂਦੇ ਹਾਂ। ਬੀਬੀਆਂ ਇਸ ਵਿੱਚ ਜ਼ਿਆਦਾ ਮੋਹਰੀ ਹਨ। ਦੇਵੀ ਦੇ ਚਾਲਿਆਂ ਤੇ ਭੇਟਾਵਾਂ ਗਾਉਂਦੇ, ਨੱਚਦੇ-ਟੱਪਦੇ ਤੇਰੇ ਸਿੰਘ, ਸਿੰਘ ਨਹੀਂ ਲੱਗਦੇ, ਪਾਖੰਡੀ ਹੀ ਲਗਦੇ ਹਨ। ਗੁੱਗੇ ਦੀ ਸਮਾਧ 'ਤੇ ਹਰੀਆਂ ਚਾਦਰਾਂ ਚੜ੍ਹਾਉਂਦੇ, ਵੱਡੇ-ਵੱਡੇ ਰੋਟ ਪਕਾਉਂਦੇ ਬਹੁਤੇ ਤੇਰੇ ਸਿੱਖ ਹੀ ਹੁੰਦੇ ਹਨ। ਹਿੰਦੂ ਤੇ ਮੁਸਲਮਾਨ ਤਾਂ ਦਿਖਦੇ ਨਹੀਂ। ਹਰ ਵੀਰਵਾਰ ਪੀਰਾਂ ਦੀਆਂ ਮਜ਼ਾਰਾਂ ਤੇ ਇਹ ਨਜ਼ਾਰੇ ਆਮ ਦੇਖਣ ਨੂੰ ਮਿਲਦੇ ਹਨ। ਗੁਰਦੁਆਰੇ ਵਿੱਚ ਪੰਥ ਦੇ ਕਿਸੇ ਮਹਾਨ ਪ੍ਰਚਾਰਕ, ਗਿਆਨੀ, ਰਾਗੀ, ਢਾਡੀ ਨੂੰ ਸੁਣਨ ਜਾਣ ਲਈ ਸਾਡੇ ਪੈਰ ਥਿੜਕਦੇ ਹਨ ਪਰ ਕਿਸੇ ਡੇਰੇ ਵਾਲੇ ਦੀਆਂ ਉੱਚੀਆਂ-ਉੱਚੀਆਂ ਫਿਲਮੀ ਤਰਜ਼ ਦੀਆਂ ਧਾਰਨਾਵਾਂ ਸੁਣਨ ਲਈ ਅਸੀਂ ਮੀਲਾਂ ਤੱਕ ਦੀ ਦੂਰੀ ਤੇ ਵੀ ਪੁੱਜ ਜਾਂਦੇ ਹਾਂ।

ਆਪ ਜੀ ਨੇ ਸਿੱਖ ਨਾਲੋਂ ਰਹਿਤ ਮਰਿਆਦਾ ਨੂੰ ਜ਼ਿਆਦਾ ਤਰਜੀਹ ਦਿੱਤੀ ਸੀ। ਤੇਰੇ ਸਿੰਘਾਂ ਨੇ ਇਸ ਦੀਆਂ ਧੱਜੀਆਂ ਉਡਾ ਦਿੱਤੀਆਂ ਹਨ। ਨੌਜੁਆਨ ਪੀੜ੍ਹੀ (ਜਿਸ ਵਿੱਚ ਅਮੀਰ ਘਰਾਣਿਆਂ ਦੇ ਮੁੰਡੇ ਤੇ ਕੁੜੀਆਂ ਸ਼ਾਮਲ ਹਨ) ਨੇ ਤੇਰੇ ਇਸ ਹੁਕਮਨਾਮੇ ਨੂੰ ਤਾਰ-ਤਾਰ ਕਰਕੇ ਰੱਖ ਦਿੱਤਾ ਹੈ। ਹਰ ਤਰ੍ਹਾਂ ਦੇ ਨਸ਼ੇ, ਟੀਕੇ ਆਦਿ ਤਾਂ ਨੌਜੁਆਨਾ ਲਈ ਜਿਵੇਂ ਫੈਸਨ ਬਣ ਗਿਆ ਹੋਵੇ। ਅੱਜ ਦੇ ਨੌਜੁਆਨਾਂ ਮੁੰਡੇ ਸਿਰ 'ਤੇ ਕੇਸ ਰੱਖਣ ਤੋਂ ਡਰਦੇ ਹਨ ਤੇ ਕੰਨ ਵਿੱਚ ਮੁੰਦਰਾਂ ਪਾ ਕੇ ਮੁੰਦਰਾਂ ਵਾਲਾ ਜੋਗੀ ਅਖਵਾਉਣ ਵਿੱਚ ਰੁਚੀ ਜ਼ਿਆਦਾ ਰੱਖਦੇ ਹਨ। ਇਹ ਕਹਿਣ ਵਿੱਚ ਵੀ ਸੰਕੋਚ ਨਹੀਂ ਕਿ ਅੱਜ ਦੀਆਂ ਸਿੱਖ ਘਰਾਣਿਆਂ ਦੀਆਂ ਕੁੜੀਆਂ ਇਕ ਗੁਰੂ ਦੇ ਰੋਹਬਦਾਰ ਸਿੰਘ ਦੀ ਬਜਾਏ ਇਕ ਹਿੰਦੂ ਲੜਕੇ ਨੂੰ ਜ਼ਿਆਦਾ ਪਸੰਦ ਕਰਦੀਆਂ ਹਨ ਤੇ ਵਿਆਹ ਲਈ ਇਨ੍ਹਾਂ ਨੂੰ ਹੀ ਤਰਜੀਹ ਦਿੰਦੀਆਂ ਹਨ। ਸਮੁੱਚੇ ਤੌਰ ਤੇ ਕਹਿ ਸਕਦੇ ਹਾਂ ਕਿ ਤੇਰੇ ਖਾਲਸੇ ਵਿੱਚ ਮਿਲਾਵਟ ਆ ਗਈ ਹੈ। ਅਜੇ ਵੀ ਇਹ ਖਾਲਸਾ ਹਜ਼ਾਰਾਂ ਸਾਲ ਪੁਰਾਣੇ ਘਸੇ-ਪਿਟੇ ਬਿਪਰਵਾਦੀ ਰੀਤਾਂ ਤੋਂ ਪੂਰੀ ਤਰ੍ਹਾਂ ਪ੍ਰਭਾਵਿਤ ਹੈ ਜਦਕਿ ਸਮੁੱਚੇ ਗੁਰੂ ਗ੍ਰੰਥ ਸਾਹਿਬ ਵਿੱਚ ਇਨ੍ਹਾਂ ਬਿਪਰਵਾਦੀ ਰੀਤਾਂ ਦੀ ਰੱਜਕੇ ਨਿੰਦਿਆ ਕੀਤੀ ਗਈ ਹੈ ਪਰ ਤੇਰਾ ਖਾਲਸਾ ਇਸ ਦੇ ਮੱਕੜ ਜਾਲ ਵਿੱਚ ਹੋਰ ਹੀ ਉਲਝਦਾ ਜਾ ਰਿਹਾ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਸ ਸੰਦਰਭ ਵਿੱਚ ਲਗਾਤਾਰ ਕੰਮ ਕਰਦਾ ਆ ਰਿਹਾ ਹੈ ਅਤੇ ਸਿਰਫ਼ ਤੇ ਸਿਰਫ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ-ਜੁੱਗ ਅਟੱਲ ਸ਼ਬਦ ਗੁਰੂ ਮੰਨਣ ਦੀਆਂ ਅਪੀਲਾਂ ਕਰਦਾ ਰਹਿੰਦਾ ਹੈ। ਸੋ, ਹਰ ਗੁਰੂ ਨਾਨਕ ਨਾਮ ਲੇਵਾ ਸਿੱਖ ਨੂੰ ਆਪਣੇ ਅੰਦਰ ਝਾਤੀ ਮਾਰ ਕੇ ਇਸ ਪ੍ਰਸ਼ਨ ਦਾ ਉੱਤਰ ਲੱਭਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਕੀ ਅਸੀਂ ਵਾਕਿਆ ਹੀ ਆਪਣੇ ਗੁਰੂਆਂ ਵਲੋਂ ਦਰਸਾਏ ਮਾਰਗ 'ਤੇ ਚਲ ਰਹੇ ਹਾਂ ? ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਵਿਸ਼ਵ ਭਰ ਦੀਆਂ ਸਾਰੀਆਂ ਸਿੱਖ ਸੰਸਥਾਵਾਂ, ਰਾਗੀਆਂ, ਢਾਡੀਆਂ, ਪ੍ਰਚਾਰਕਾਂ ਸਭ ਨੂੰ ਇਸ ਅਤੀ ਨਾਜ਼ੁਕ ਵਿਸ਼ੇ 'ਤੇ ਗੰਭੀਰਤਾ ਨਾਲ ਸੋਚਣ ਉਪਰੰਤ ਨਵੇ ਸਿਰਿਓ ਸੁਹਿਰਦਤਾ ਨਾਲ ਪ੍ਰੋਗਰਾਮ ਉਲੀਕਣੇ ਚਾਹੀਦੇ ਹਨ, ਜੋ ਆਉਣ ਵਾਲੀਆਂ ਨਸਲਾਂ ਲਈ ਪੱਥ ਪ੍ਰਦਸ਼ਕ ਬਣ ਸਕਣ। ਸੋ ਆਉ, ਸਾਰੇ ਬੱਚਿਓ, ਨੌਜੁਆਨੋ, ਬੀਬੀਓ, ਮਾਤਾਵਾਂ, ਬਜੁਰਗੋ ਆਉਣ ਵਾਲੀ 5 ਜਨਵਰੀ ਨੂੰ ਇਕ ਅਹਿਦ ਲਈਏ ਕਿ ਅਸੀਂ ਤਨੋ, ਮਨੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਰੋਸਾ ਰੱਖਾਂਗੇ ਅਤੇ ਇਸ ਵਿਚਲੇ ਇਕ-ਇਕ ਅੱਖਰ ਅਨੁਸਾਰ ਆਪਣੇ ਜੀਵਨ ਨੂੰ ਢਾਲਣ ਲਈ ਵਚਨਬੱਧ ਹੋਵਾਂਗੇ ਫਿਰ ਅਸੀਂ ਕਹਿ ਸਕਾਂਗੇ ਕਿ ਅਸੀਂ ਸਾਹਿਬ-ਏ -ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 350ਵਾਂ ਪ੍ਰਕਾਸ਼ ਪੁਰਬ ਮਨਾਉਣ ਪ੍ਰਤੀ ਪੂਰੀ ਤਰ੍ਹਾਂ ਸੁਹਿਰਦ ਹਾਂ।

—0—

*ਲੜੀਵਾਰ*
*ਕਿਸ਼ਤ 6*

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:) ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਜੀ ਦੀ ਤਰਜ਼ ਤੇ ਹੀ ਪ੍ਰਭਾਵਿਤ ਹਨ। ਇਸ ਸਾਲ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

*ਇਸ ਪੁਸਤਕ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

## ਗੁਰ ਸੰਗਤ ਮਹਿੰਮਾ ਬਾਰੇ

"ਖਾ: ਜੀ ਦੇ ਹਰ ਖਾਸੋ ਆਮ ਜੋੜ ਮੇਲਾਂ (ਜੋੜ-ਮੇਲਿਆਂ-ਸੰਪਾ:) ਪਰ ਪੜ੍ਹਨੇ ਯੋਗ ਹੈ ਜਿਸ ਵਿੱਚ ਗੁਰੂ ਜੀ ਦੇ ਉਪਕਾਰ, ਗੁਰੂ ਖਾਲਸੇ ਜੀ ਦੀ ਮਹਿੰਮਾ ਅਰ ਇਕੱਤ੍ਰ ਹੋਈ ਸੰਗਤ ਦਾ ਧੰਨਯਵਾਦ ਵਰਨਨ ਕੀਤਾ ਗਿਆ ਹੈ"।

*(ਸੰਪਾਦਕੀ ਨੋਟ: ਇਹ ਪੁਸਤਕ ਕਿਤੇ ਵੀ ਵੇਖਣ ਨੂੰ ਨਹੀਂ ਮਿਲੀ। ਇਸ ਲਈ ਇਹ ਵੀ ਨਹੀਂ ਪਤਾ ਕਿ ਇਹ ਕਿਹੜੀ ਵਿਧਾ ਵਿੱਚ ਹੈ। ਪੁਸਤਕ ਦੇ ਨਾਂ ਵਿੱਚ 'ਮਹਿੰਮਾ' ਸ਼ਬਦ-ਜੋੜ ਕੇਸਰੀ ਜੀ ਦੇ ਹਨ)।*

## ਗੁਰ ਦਰਸ਼ਨ ਦੀ ਸਿੱਕ ਬਾਰੇ

"ਸਤਿਗੁਰਾਂ ਦੇ ਪ੍ਰੇਮ ਵਿੱਚ ਮਨ ਨੇ ਜੋ ਤਰਲੇ ਕੀਤੇ ਹਨ, ਬਾਰਾਂ ਮਾਸੇ ਦੀ ਸ਼ਕਲ ਵਿੱਚ ਉਨ੍ਹਾਂ ਦਾ ਦਿਲ ਖਿਚਵਾਂ ਨਜ਼ਾਰਾ ਹੈ।"

*(ਸੰਪਾਦਕੀ ਨੋਟ: ਇਹ ਪੁਸਤਕ ਕਿਤੇ ਵੀ ਵੇਖਣ ਨੂੰ ਨਹੀਂ ਮਿਲੀ। ਇਸ ਲਈ ਇਹ ਵੀ ਨਹੀਂ ਪਤਾ ਕਿ ਇਹ ਕਿਹੜੀ ਵਿਧੀ ਵਿਚ ਹੈ।*

## ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਬਾਰੇ

ਇਸ ਪੁਸਤਕ ਬਾਰੇ ਟਿੱਪਣੀਆਂ ਅਤੇ ਇਸ ਦੇ ਦੋਵੇਂ ਭਾਗਾਂ ਦਾ ਪਾਠ ਅੱਗੇ ਦਿੱਤੇ ਹਨ।

## ਫਤਿਹ ਪ੍ਰਬੋਧ ਬਾਰੇ

ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਦੇ ਅੰਤ ਵਿੱਚ ਫਤਿਹ ਪ੍ਰਬੋਧ ਪੁਸਤਕ ਦੇ ਛੇਤੀ ਤਿਆਰ ਹੋਣ ਅਤੇ ਛਪ ਕੇ ਪਾਠਕਾਂ ਦੀ ਦ੍ਰਿਸ਼ਟੀਗੋਚਰ ਹੋਣ ਬਾਰੇ ਸੂਚਨਾ ਹੈ। ਇਸ ਨੂੰ 'ਟ੍ਰੈਕਟ' ਆਖਿਆ ਗਿਆ ਹੈ।

ਸਾਨੂੰ ਇਹ ਰਚਨਾ ਵੇਖਣ ਨੂੰ ਨਹੀਂ ਮਿਲੀ। ਇਸ ਲਈ, ਕੁਝ ਨਹੀਂ ਪਤਾ ਕਿ ਇਹ ਕਵਿਤਾ ਵਿੱਚ ਹੈ ਕਿ ਵਾਰਤਕ ਵਿੱਚ।

## ਪੁਜਾਰੀ ਪ੍ਰਬੋਧ ਬਾਰੇ

ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਦੇ ਅੰਤ ਵਿੱਚ ਪੁਜਾਰੀ ਪ੍ਰਬੋਧ ਪੁਸਤਕ ਦੇ ਛੇਤੀ ਤਿਆਰ ਹੋਣ ਅਤੇ ਛਪ ਕੇ ਪਾਠਕਾਂ ਦੀ ਦ੍ਰਿਸ਼ਟੀਗੋਚਰ ਹੋਣ ਬਾਰੇ ਸੂਚਨਾ ਹੈ। ਇਸ ਨੂੰ 'ਟ੍ਰੈਕਟ' ਆਖਿਆ ਗਿਆ ਹੈ। ਮਨੋਹਰ ਮੰਤ੍ਰ ਪੁਸਤਕ ਦੇ ਅੰਤ ਵਿੱਚ ਇਸ ਪੁਸਤਕ ਦੇ ਛਪੇ ਹੋਏ ਹੋਣ ਬਾਰੇ ਸੂਚਨਾ ਹੈ। ਨਾਲ ਹੀ ਇਸ ਦੇ ਮਿਲਣ ਦਾ ਪਤਾ 'ਗੁਰਬਖਸ਼ ਸਿੰਘ ਐਡੀਟਰ ਦਿੱਤ ਸਿੰਘ ਮੈਗਜ਼ੀਨ ਰੋਪੜ' ਲਿਖਿਆ ਹੈ।

ਕੇਸਰੀ ਜੀ ਵਲੋਂ ਦਿੱਤੀ ਉਪਰੋਕਤ ਸੂਚਨਾ ਤੋਂ ਅਨੁਮਾਨ ਹੁੰਦਾ ਹੈ ਕਿ ਇਹ ਪੁਸਤਕ 1908 ਤੋਂ ਪਿਛੋਂ ਤਿਆਰ ਹੋਈ ਹੈ। ਮਨੋਹਰ ਮੰਤ੍ਰ ਪੁਸਤਕ ਦੇ ਅੰਤ ਉੱਤੇ ਕੇਸਰੀ ਜੀ ਦੀ ਪੁਸਤਕ ਪੁਜਾਰੀ ਪ੍ਰਬੋਧ ਦਾ ਵੀ ਇਸ਼ਤਿਹਾਰ ਹੈ। ਲਿਖਿਆ ਹੈ-"ਇਹ ਇਕ ਉੱਤਮ ਪੁਸਤਕ ਹੈ, ਇਸ ਵਿੱਚ ਇਕ ਗੁਰਮਤਿ ਅਸੂਲਾਂ ਪਰ ਚੰਗੀ ਰੋਸ਼ਨੀ ਪਾਈ ਗਈ ਹੈ।" ਇਸ ਪੁਸਤਕ ਦੀ ਇਕ ਕਾਪੀ ਭਾਸ਼ਾ ਵਿਭਾਗ, ਪਟਿਆਲਾ ਦੀ ਲਾਇਬ੍ਰੇਰੀ ਵਿੱਚ ਹੈ। ਇਸ ਉੱਤੇ ਇਸ ਦਾ ਛਪਣ ਕਾਲ ਨਵੰਬਰ 1911 ਹੈ। ਇਹ ਉਹ ਸਮਾਂ ਹੈ ਜਦੋਂ ਕੇਸਰੀ ਜੀ ਰੋਪੜ ਤੋਂ ਗਿਆਨੀ ਦਿੱਤ ਸਿੰਘ ਦੀ ਯਾਦ ਵਿੱਚ ਮੈਗਜ਼ੀਨ ਕੱਢ ਰਹੇ ਸਨ।

ਇਸ ਪੁਸਤਕ ਦਾ ਦੂਜਾ ਨਾਂ ਹੈ ਮਨੋਹਰ ਬਾਗ ਦੇ ਗੰਦੇ ਫਲ। ਇਸ ਸੰਬੰਧੀ ਪੁਸਤਕ ਵਿਚ ਆਈਆਂ ਇਹ ਤੁਕਾਂ ਕੇਂਦਰੀ-ਭਾਵ ਨੂੰ ਪ੍ਰਗਟਾਉਂਦੀਆਂ ਹਨ:

ਖਲਕ ਖਾਲਕ ਦੀ ਦੁਖੀ ਅਪਾਰ।
ਖਾਲਕ ਨੇ ਫਿਰ ਸੁਣੀ ਪੁਕਾਰ।
ਗੁਰੂ ਨਾਨਕ ਜਗ ਮਾਹਿ ਪਠਾਇਆ।
ਜਿਸ ਨੇ 'ਬਾਗ ਮਨੋਹਰ' ਲਾਇਆ।
... ... ... .... .... .... .... ....
ਪਾਤਸ਼ਾਹ ਓਹ ਆਪ ਅਕਾਲ।
ਮਾਲੀ ਉਸ ਦੇ ਗੁਰ ਕ੍ਰਿਪਾਲ।
... ... ... .... .... .... .... ....
ਉਸ ਮਾਲੀ ਦੀ ਮਿਹਨਤ ਦਾ ਫਲ।
ਲੱਗੇ ਵੇਖ ਮਨੋਹਰ ਏਹ-ਫਲ।

ਪੰਥ ਖਾਲਸਾ ਬਾਗ ਮਨੋਹਰ ਗੁਰ ਨਾਨਕ ਨੇ ਲਾਇਆ।
ਦਸਵੇਂ ਗੁਰ ਤਕ ਪਾਣੀ ਦੇ ਥਾਂ ਸਭ ਨੇ ਖੂਨ ਸਿੰਚਾਇਆ।
ਰੁਖ ਰਾਗ ਦੇ ਦੁਖ ਹਰਨ ਹਿਤ ਰਚੇ ਆਮ ਗੁਰਦ੍ਵਾਰੇ।
ਸਿੱਖ ਇਨ੍ਹਾਂ ਨੂੰ ਫਲ ਹਨ ਲਗੇ ਸ਼ਾਖਾਂ ਪਿੰਡ ਬਨਾਰੇ।

ਪੁਜਾਰੀ ਪ੍ਰਬੋਧ ਕੇਸਰੀ ਜੀ ਦੀ ਮਹੱਤਵਪੂਰਨ ਰਚਨਾ ਹੈ। ਇਸ ਵਿੱਚ, ਆਪਣੇ ਹੀ ਧਰਮ ਦੇ ਪੁਜਾਰੀ ਵਰਗ ਵਿਚਲੇ ਮਾੜੇ ਅਨਸਰਾਂ ਦੇ ਖਿਲਾਫ਼ ਬੜੇ ਕਲਾਮਈ ਢੰਗ ਨਾਲ ਲਿਖਿਆ ਹੈ। ਮੁੱਖ ਮੁੱਦਾ ਹੈ ਕਿ ਧਾਰਮਿਕ ਸਥਾਨਾਂ ਉੱਤੇ ਸੇਵਕਾਂ ਵਜੋਂ ਵਿਚਰਦੇ ਕਈ ਲੋਕਾਂ ਦਾ ਆਚਾਰ-ਵਿਹਾਰ ਸਿੱਖ ਸਿਧਾਂਤਾਂ ਨਾਲ ਮੇਲ ਨਹੀਂ ਖਾਂਦਾ। ਪੁਸਤਕ ਵਿੱਚ ਦਰਜ ਹੈ ਕਿ ਕੇਸਰੀ ਜੀ ਨੇ 1904 ਵਿੱਚ ਇਕ ਪ੍ਰਸਿੱਧ ਧਾਰਮਿਕ ਸਥਾਨ ਦੀ ਯਾਤਰਾ ਸਮੇਂ ਜਾਤ ਪਾਤ ਨੂੰ ਮੰਨਣ ਵਾਲੇ ਅਤੇ ਲੋਭੀ ਪੁਜਾਰੀਆਂ ਨੂੰ ਵੇਖਿਆ ਸੀ। ਉਹ ਲੋਕ ਕੇਸਰੀ ਜੀ ਨੂੰ ਇਸ ਬਾਗ ਦੇ ਗੰਦੇ ਫਲ ਜਾਪੇ। ਪੰਜਾਬ ਵਿੱਚ ਚੱਲੀ ਗੁਰਦੁਆਰਾ ਸੁਧਾਰ ਲਹਿਰ ਤੋਂ ਲਗਭਗ ਇਕ ਦਹਾਕਾ ਪਹਿਲਾਂ ਕੇਸਰੀ ਜੀ ਨੇ ਬੇ-ਮਰਿਆਦਾ ਪੁਜਾਰੀਆਂ ਦੇ ਵਿਰੁੱਧ ਧੜੱਲੇ ਨਾਲ ਲਿਖਿਆ।

ਪੁਸਤਕ ਵਿੱਚ ਕਿਤੇ ਵਾਰਤਕ ਹੈ ਅਤੇ ਕਿਤੇ ਵਾਰਤਾ ਨੂੰ ਛੰਦਬੱਧ ਰੂਪ ਵਿੱਚ ਪੇਸ਼ ਕੀਤਾ ਹੈ। ਸਾਰੀ ਰਚਨਾ ਬੜੀ ਦਿਲਚਸਪ ਹੈ। ਪੰਜਾਬ ਦੇ ਪਿੰਡਾਂ ਵਿੱਚ ਪਰਤੀਤ ਹੁੰਦੀ ਪ੍ਰਕਿਰਤੀ ਦੇ ਕਮਾਲ ਦੇ ਚਿੱਤਰ ਕੇਸਰੀ ਜੀ ਨੇ ਆਪਣੀ ਕਲਮ ਦੇ ਨਾਲ ਵਾਹੇ ਹਨ।

ਪੁਜਾਰੀ ਪ੍ਰਬੋਧ ਪੁਸਤਕ ਦੇ ਅੰਤ ਉੱਤੇ ਕੇਸਰੀ ਜੀ ਨੇ ਲਿਖਿਆ ਹੈ: "ਅੱਗੇ ਲਈ ਦੇਖੋ ਭਾਗ ਦੂਜਾ।" ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਕੇਸਰੀ ਜੀ ਇਸ ਰਚਨਾ ਦਾ ਦੂਜਾ ਭਾਗ ਲਿਖਣਾ ਚਾਹੁੰਦੇ ਸਨ। ਕੀ ਉਹ ਅਜਿਹਾ ਕਰ ਸਕੇ? ਇਸ ਸੰਬੰਧੀ ਸਾਨੂੰ ਕੋਈ ਜਾਣਕਾਰੀ ਨਹੀਂ ਹੈ।

ਇਸ ਪੁਸਤਕ ਦੇ ਪਹਿਲੇ ਕਾਂਡ ਵਿੱਚੋਂ ਕੁਝ ਪੰਨੇ ਨਮੂਨੇ ਵਜੋਂ ਅੱਗੇ ਦਿੱਤੇ ਹਨ:

ਵਾਹਿ ! ਅਕਾਲ ਪੁਰਖ ਧੰਨ ਹੋ ਆਪ, ਅਪਾਰ ਹੈ ਆਪ ਦੀ ਕੁਦਰਤ ! ਏਹ ਪ੍ਰਿਥਵੀ ਜੋ ਕਦੀ ਹਰੇ ਭਰੇ ਰਾਗਾਂ ਦੀ ਰਚਨਾ ਨਾਲ ਸਬਜ਼ ਹੀ ਸਬਜ਼ ਦਿਸਦੀ ਸੀ, ਏਹ ਭੂਮੀ ਜੋ ਲੱਖਾਂ ਹੀ ਫਲਾਂ ਦੇ ਦਾਤੇ-ਨਹੀਂ ਨਹੀਂ ਕਲਪ ਬ੍ਰਿਛ-ਆਪਣੀ ਰੋਮਾਵਲੀ ਵਿੱਚ ਪੈਦਾ ਕਰਨ ਵਾਲੀ ਸੀ, ਇਹ ਧਰਤੀ ਜੋ ਜਲ ਨਾਲ ਅਭੇਦ ਹੋ ਕੇ ਇਜੇਹੀ ਨਰਮ ਹੋ ਚੁੱਕੀ ਸੀ, ਜਿਸ ਤਰ੍ਹਾਂ ਕਿ ਜਗਯਾਸੂ ਦਾ ਹਿਰਦਾ ਕਰਤਾਰ ਸਿਰਜਨ ਹਾਰ ਦੀ ਯਾਦ ਨਾਲ ! ਏਹ ਭੋਂ ਜੋ ਹਰੇ ਹਰੇ ਕਚੂਰ ਘਾਹ ਨਾਲ ਇਸ ਤਰ੍ਹਾਂ ਸ਼ਸ਼ੋਭਤ ਸੀ ਕਿ ਜਿਸ ਨੂੰ ਵੇਖ ਕੇ ਸਬਜ਼ ਮਖਮਲੀ ਫਰਸ਼ ਵੀ ਮਾਤ ਹੁੰਦਾ ਸੀ। ਏਹ ਜ਼ਮੀਨ ਜੋ ਖੇਤੀ ਬਾੜੀ ਦੇ ਜ਼ਰੀਏ ਕਰੋੜਾਂ ਤੋਂ ਵੀ ਕਈ ਕਰੋੜ ਮਣ ਵਧੀਕ ਅੰਨ ਦੇ ਢੇਰ ਉਤਪੰਨ ਕਰਦੀ ਸੀ, ਪਰ ਹਾਏ ਸਮੇਂ ਦਾ ਗੇੜ। ਤੇ ਕਾਲ ਦਾ ਕੋਪ ! ਅੱਜ ਓਹੋ "ਭਾਰਤ ਭੂਮੀ" ਕਿਸ ਰੰਗ ਵਿੱਚ ਨੰਗ ਹੈ। ਹੇ ਭਾਰਤ ! ਤੂੰ ਅੱਜ ਹੋ ਚਲੀ ਗਾਰਤ ! ਸੜ ਗਏ ਤੇਰੇ ਲੇਖ !

ਦੇਖ ! ਤੂੰ ਕਿਸ ਮੌਤੇ ਮਰ ਰਹੀ ਹੈਂ ?

ਕਿਧਰ ਗਈ ਤੇਰੀ ਓਹ ਹਰੀ ਹਰੀ ਬਨਸਪਤਿ? ਕਿਥੇ ਗਈ ਓਹ ਕ੍ਰਾਂਤੀ ਜੋ ਪਹਾੜਾਂ ਤੋਂ ਭੀ ਵਧੀਕ ਵੱਡੇ ਵੱਡੇ ਢੇਰ ਅਨਾਜ ਦੇ ਉਤਪੰਨ ਕਰਦੀ ਸੀ? ਕਿਥੇ ਗਏ ਹਨ ਤੇਰੇ ਅੱਜ ਓਹ ਸੁਹਾਵਣੇਂ ਤੇ ਫਲਾਂ ਸੰਜੁਕਤ ਬਾਗ਼ ? ਆਹ ਕਿਸਮਤ ! ਅਜ ਕੀ ਹੋ ਰਿਹਾ ਹੈ ? ਹੇ ਸੀਤਲ ਤੇ ਬਰਫ ਵਰਗੀ ਠੰਢੀ ਠਾਰ ਭਾਰਤ ਭੂਮੀ ! ਤੂੰ ਆਪਣੀ ਸੀਤਲਤਾ ਨੂੰ ਤਿਲਾਂਜਲੀ ਦੇ ਕੇ ਕਿਸੁ ਗਜ਼ਬ ਦੀ ਮਾਰੀ ਹੋਈ ਤਪ ਤਪ ਕੇ ਤੱਤੀ ਤਵੀ ਹੋ ਰਹੀ ਹੈਂ?

ਹਾਏ ! ਭਾਰਤ ਮਾਤਾ ! ਤੇਰੇ ਭਾਗ ਗਏ ਹਨ ਭਾਗ, ਤੂੰ ਕੀਹ ਕਰੇਂ ਤੇਰੇ ਸਿਰ ਪਰ ਕੜ ਕੜਾਕੇ ਦੀ ਧੁਪ ਸਾਰੀ ਬਨਸਪਤਿ ਦੇ ਭੋਜਨ ਕਰਕੇ ਹੁਣ ਤਾਂ ਜੀਵ ਜੰਤੂਆਂ ਨੂੰ ਹੜੱਪ ਕਰਨ ਲਈ ਵੀ ਤੱਤਪਰ ਹੋ ਰਹੀ ਹੈ। ਰਸਤੇ ਟੁਰਿਆਂ ਕਾਂ ਅੱਖ ਨਿਕਲਨ ਲਗ ਪਈ, ਰੁਪ ਬਿਰਖ ਤਪਸ਼ ਦੇ ਸਾੜੇ ਆਪਣੇ ਫਲ ਪੱਤਰਾਂ ਨੂੰ ਵਿੱਦਿਆ ਕਰ ਚੁੱਕੇ ਹਨ। ਕ੍ਰਿਸਾਨਾਂ ਵਿਚਾਰਿਆਂ ਨੇ ਖੇਤੀਬਾੜੀ ਤੋਂ ਨਿਰਾਸ਼ ਹੋ ਕੇ ਤਾਂ ਹੱਥ ਧੋ ਹੀ ਲਏ ਸਨ ਪਰ ਹੁਣ ਤਾਂ ਜ਼ਿੰਦਗੀਆਂ ਦੇ ਵੀ ਲਾਲੇ ਪੈ ਗਏ ਹਨ। ਹਾਂ ਕੁਦਰਤ ! ਅੱਜ ਕੀ ਕਹਿਰ ਢਹਿ ਪਿਆ ਕੀ ਏਹ ਪਰਲੈ ਦਾ ਹੀ ਸਮਾਂ ਹੈ ?

ਓਹ ! ਓਹ ! ਜੀਵ ਜੰਤੂ ਵਿਚਾਰੇ ਤਪਤ ਦੇ ਸਾੜੇ ਅਤੇ ਗਰਮੀ ਧੁੱਸੜ ਦੇ ਮਾਰੇ ਹੋਏ ਇਸ ਤਰ੍ਹਾਂ ਰਿੱਝ ਪੱਕ ਰਹੇ ਹਨ ਜਿਵੇਂ ਕੜਾਹੇ ਵਿੱਚ ਚੌਲ, ਨਹੀਂ ਨਹੀਂ ਅਪਨੇ ਅਪਨੇ ਟਿਕਾਣਿਆਂ ਵਿਚੋਂ ਇਸ ਤਰ੍ਹਾਂ ਉਛਲ-ਉਛਲ ਕੇ ਬਾਹਰ ਡਿੱਗਦੇ ਹਨ ਜਿਉਂ ਭਠਿਹਾਰੇ ਦੇ ਭੱਠ ਵਿਚੋਂ ਚਣੇ। ਇਸ ਦੁਖਦਾਈ ਸਮੇਂ ਦੀ ਕੋਈ ਮਸਾਲ ਹੈ ? ਜਾਂ ਮੁਸ਼ਾਬਹਿਤ? ਕੋਈ ਨਹੀਂ ਕੀ ਵਰਨਨ ਕਰਕੇ ਦਸੀਏ? ਕੀ ਨਕਸ਼ਾ ਖਿੱਚੀਏ ਸਿਰਫ਼ ਏਹ ਕਿ ਇਸ ਮੌਤੋਂ ਵਧੀਕ ਪਰ ਲੁਛ ਲੁਛ ਕੇ ਜਿੰਦ ਲੈਣ ਵਾਲੇ ਸਮੇਂ ਵਿੱਚ ਈਸਤ੍ਰੀ ਪੁਰਸ਼ ਆਪਣੇ ਆਪਣੇ ਤੋਂ ਨਿਰਾਸੇ ਹੀ ਨਹੀਂ ਸਗੋਂ ਸਦਾ ਲਈ ਜੀਵਨ ਤੋਂ ਹੱਥ ਧੋ ਬੈਠੇ । ਹਾ ਜ਼ਾਲਮ ਸਮਾਂ ਤੇਰੇ ਫੱਟ ! ਤੇ ਹੇ ਭਾਰਤ ਭੂਮੀ ਤੇਰੀ ਦੁਰਗਤ, ਕਹਿਰ ! ਲੋਕੋ ਕਹਿਰ ! ਇਹ ਕਹਿਰ ਸਾਰਾ ਸੂਰਜ ਭਗਵਾਨ ਹੋਰਾਂ ਦੀ ਕਿਰਪਾ ਵਿਚੋਂ ਹੀ ਟਪਕ ਰਿਹਾ ਹੈ। ਉਫ ! ਵੈਰੀ ਸੰਸਾਰ ਨੂੰ ਸਾੜਨ ਦੇ ਉੱਧਮ ਵਿੱਚ ਅੱਗ ਦਾ ਨਮੂਨਾ ਬਣ ਬੈਠਾ।

ਪੰਖੀ ਵਿਚਾਰੇ ਇਸ ਅੱਗ ਦੇ ਦੱਧੇ ਹੋਏ ਤੇ ਗਰਮੀ ਦੇ ਲੂਠੇ ਹੋਏ ਅਸਮਾਨ ਵਿੱਚ ਭਵਾਟਣੀਆਂ ਲੈਂਦੇ ਫਿਰ ਰਹੇ ਹਨ। ਚਾਹੁੰਦੇ ਹਨ ਕਿ ਕਿਤੋਂ ਬਿਸਰਾਮ ਲਭੇ, ਭਲਾ ਬਿਸਰਾਮ ਹੋਰੀਂ ਕਿਥੇ? ਰੁਖ ਵਿਚਾਰੇ ਤਾਂ ਪਹਿਲੇ ਹੀ ਲੁਟੀਜੇ ਹੋਏ ਸੌਦਾਗਰ ਵਾਂਗੂੰ ਨਗਨ ਹੋ ਚੁਕੇ ਸਨ, ਹਾਏ ਦੁਰਭਾਗ ਸਮੇਂ । ਪਰ ਕਹਿਰ ਕਲੂਰ ਦੇ ਸਮੇਂ। ਮੇਰੇ ਵਿੱਚ ਤਾਂ ਪ੍ਰਾਣੀ ਮਾਤ੍ਰ ਨੂੰ ਪਾਣੀ ਵੀ ਪੀਣਾ ਨਹੀਂ ਮਿਲਦਾ, ਸੂਰਜ ਦੀ ਤੇਜ਼ੀ, ਗਰਮੀ ਦਾ ਸਾੜ । ਪ੍ਰਾਨੀਆਂ ਨੂੰ ਅੰਵ ਭੁੰਨਦਾ ਹੈ ਕਿ ਮਾਨੋਂ ਅੱਗ ਦੇ ਭਾਂਬੜ ਹੀ ਮਚ ਉਠੇ। ਸੜਦੇ ਹਿਰਦੇ, ਸਸਕਦੇ ਦਿਲ ਤੇ ਤੜਫਦੇ ਜੀਵਾਂ ਨੂੰ ਸ਼ਾਂਤਿ ਕਰਨ ਵਾਲੀ ਜੇ ਕੋਈ "ਸ਼ੈ" ਹੈ ਤਾਂ ਕੇਵਲ ਇਕ "ਪਾਣੀ" ਹੀ ਹੈ। ਪਰ ਹੁਣ ਪ੍ਰਿਥਵੀ ਹੀ ਸੁਕ ਕੇ ਪੱਥਰ ਹੋ ਚਲੀ, ਫਿਰ ਭਲਾ ਪਾਣੀ ਹੋਰੀਂ ਕਿਥੇ? ਜੇਕਰ ਜਲ ਭਗਵਾਨ ਦਾ ਦਰਸ਼ਨ ਕਿਧਰੇ ਹੁੰਦਾ ਵੀ ਹੈ ਤਾਂ ਆਪ ਇਜੇਹੇ ਕ੍ਰੋਧਾਤੁਰ ਹੋ ਗਏ ਹਨ ਕਿ ਤਪਤ ਦਾ ਜਾਮਾਂ ਗਲ ਪਹਿਨਕੇ ਠੰਢਕ ਦੇਣ ਦੀ ਥਾਂ ਸਗੋਂ ਉਲਟੇ ਵੈਰੀ ਬਣ ਬੈਠੇ।

ਅਪਨੀ ਸੀਤਲਤਾਈ ਤੇ ਸਦਾ ਸੁਭਾਵ ਨੂੰ ਛੱਡ ਕੇ ਬਲਦੀ ਉਤੇ ਹੋਰ ਵੀ ਤੇਲ ਛਿੜਕਣ ਲਗ ਪਏ। ਓਹ ਅਭਾਗ ਭਾਰਤ ਭੂਮੀ। ਹੁਨ ਤੂੰ ਜ਼ਰੂਰ ਗ਼ਾਰਤ ਹੋਵੇਗੀ।ਆਹ ਵੇਖ ! ਤੇਰੇ ਸਦਾ ਦੇ ਮਿਤ੍ਰ ਤੇਰੇ ਨਾਲ ਅਭੇਦ ਵਰਤੀ ਜੋ ਸੇ ਅੱਜ ਓਹ ਵੀ ਤੇਰੇ ਦੁਸ਼ਮਨ ਬਣ ਗਏ, ਕੀ ਹੁਨ ਤੈਨੂੰ ਆਪਣੇ ਬਚ ਰੈਹਣ ਦੀ ਆਸ਼ਾ ਹੋ ਸਕਦੀ ਹੈ ?

ਚਲਦਾ

---0---

*350 ਸਾਲਾ ਪਰਵ ਲਈ*
*ਵਿਸ਼ੇਸ਼ ਲੇਖ :*

# ਗੁਰੂ ਗੋਬਿੰਦ ਸਿੰਘ ਜੀ ਦੀ ਮਨੁੱਖਤਾ ਨੂੰ ਅਦਭੁੱਤ ਦੇਣ

*ਡਾ. ਸਾਹਿਬ ਸਿੰਘ ਅਰਸ਼ੀ*
*09463327557*

ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਦੀ ਅਦਭੁੱਤ ਗਾਥਾ ਹੈਰਾਨਕੁੰਨ ਹੈ ਜੋ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਅੰਕਿਤ ਹੈ । ਆਪ ਨੇ ਗੁਰੂ ਨਾਨਕ ਦੀ ਗੱਦੀ ਦੇ ਦੱਸਵੇਂ ਜਾਮੇਂ ਵਿਚ ਪਟਨਾ ਸਾਹਿਬ ( ਬਿਹਾਰ) ਦੀ ਧਰਤੀ ਤੇ ੧੭ ਵੀਂ ਸਦੀ (੧੬੬੬ ਈ.) ਵਿਚ ਅਵਤਾਰ ਧਾਰਿਆ ।ਹੁਣ ਇੱਥੇ ਆਪ ਦੀਆਂ ਯਾਦਾਂ ਨਾਲ ਸੰਬੰਧਿਤ ਕਈ ਸਥਾਨ ਅਤੇ ਗੁਰਦਵਾਰੇ ਸੁਸ਼ੋਭਿਤ ਹਨ । ਆਪ ਦੇ ਬਚਪਨ ਦੀਆਂ ਲੀਲਾਵਾਂ ਤੋਂ ਲੈ ਕੇ ਨੰਦੇੜ ( ਮਹਾਂਰਾਸ਼ਟਰਾ ) ਤੱਕ ਦਾ ਸਫਰ ਰੌਚਕ ਅਤੇ ਸੰਘਰਸ਼ਮਈ ਹੈ ।ਆਪ ਦੇ ਜਨਮ ਸਮੇਂ ਪਿਤਾ ਗੁਰੂ ਤੇਗ ਬਹਾਦਰ ਜੀ ਆਸਾਮ ਦੇ ਪ੍ਰਚਾਰ ਦੌਰੇ ਤੇ ਸਨ। ਆਪ ਦੇ ਸੰਸਾਰ ਆਗਮਨ ਦੇ ਸਮਾਚਾਰ ਨੇ ਸਮੁੱਚੀ ਲੋਕਾਈ ਨੂੰ ਖੁਸ਼ੀਆਂ ਨਾਲ ਭਰਪੂਰ ਕਰ ਦਿੱਤਾ । ਪਿਤਾ ਦੀ ਵਾਪਸੀ ਤੇ ਆਪ ਨੂੰ ਆਨੰਦਪੁਰ ਸਾਹਿਬ ( ਪੰਜਾਬ ) ਬੁਲਾ ਲਿਆ ਗਿਆ । ਪਟਨੇ ਤੋਂ ਚੱਲ ਕੇ ਕਈ ਰਸਤਿਆਂ ਤੋਂ ਹੁੰਦੇ ਹੋਏ ਆਪ ਆਪਣੇ ਨਾਨਕੇ ਲਖਨੌਰ ਸਾਹਿਬ ( ਹਰਿਆਣਾ ਪ੍ਰਾਂਤ ) ਕੁੱਝ ਚਿਰ ਰੁਕ ਕੇ ਸਾਥੀਆਂ ਨਾਲ ਬਾਲ ਲੀਲਾਵਾਂ ਦੇ ਚੋਜ ਕਰਦੇ ਹੋਏ ਆਨੰਦਪੁਰ ਸਾਹਿਬ ਪੁੱਜੇ ਸਨ । ਆਪ ਨੇ ਪਿਤਾ ਦੀ ਵਸਾਈ ਧਰਤੀ, 'ਚੱਕ ਨਾਨਕੀ'ਨੂੰ , ' ਆਨੰਦਪੁਰ ' ਦਾ ਨਾਂ ਦਿੱਤਾ ਜਿਸ ਤੋਂ ਭਾਵ ' ਆਨੰਦ ਗ੍ਰਹਿਣ' ਕਰਨ ਦਾ ਸਥਾਨ ਹੈ।

ਇਸ ਸਮੇਂ ਦਿੱਲੀ ਦੇ ਤਖਤ ਤੇ ਔਰੰਗਜ਼ੇਬ ਮੁਸਲਮਾਨ ਬਾਦਸ਼ਾਹ ਬਿਰਾਜਮਾਨ ਸੀ ਜੋ ਨਿਰਦਈ ਤੇ ਆਪਣੇ ਧਰਮ ਵਿਚ ਕੱਟੜ ਸੀ। ਉਸ ਨੇ ਰਾਜ ਗੱਦੀ ਦੀ ਪ੍ਰਾਪਤੀ ਲਈ ਆਪਣੇ ਭਰਾਵਾਂ ਨੂੰ ਮਾਰ ਮੁਕਾਇਆ ਅਤੇ ਪਿਤਾ ਸ਼ਾਹਜਹਾਨ ਨੂੰ ਕੈਦ ਵਿਚ ਰੱਖਿਆ ।ਉਹ ਸਭ ਪਾਸੇ ਮੁਸਲਿਮ ਰਾਜ ਹੀ ਵੇਖਣਾ ਚਾਹੁੰਦਾ ਸੀ । ਇਸ ਉਦੇਸ਼ ਦੀ ਪੂਰਤੀ ਲਈ ਉਹ ਹਿੰਦੂਆਂ ਦੇ ਜਨੇਊ ਲੁਹਾ ਕੇ ਮੁਸਲਮਾਨ ਧਰਮ ਵਿਚ ਸ਼ਾਮਲ ਕਰਦਾ ਸੀ । ਔਰੰਗਜ਼ੇਬ ਦੇ ਡਰ ਤੋਂ ਆਪਣੇ ਧਰਮ ਦੀ ਰਖਿੱਆ ਲਈ ਕਸ਼ਮੀਰੀ ਪੰਡਿਤ ਮਟਨ ਦੇਂ ਕਿਰਪਾ ਰਾਮ ਦੀ ਅਗਵਾਈ ਵਿਚ ਗੁਰੂ ਤੇਗ ਬਹਾਦਰ ਜੀ ਪਾਸ ਆਨੰਦਪੁਰ ਫਰਿਆਦ ਲੈ ਕੇ ਆਏ । ਗੁਰੂ ਤੇਗ ਬਹਾਦਰ ਜੀ ਔਰੰਗਜ਼ੇਬ ਦੇ ਮਜ਼ਹਬੀ ਜਨੂੰਨ ਬਾਰੇ ਸੁਣ ਕੇ ਬਹੁਤ ਪਰੇਸ਼ਾਨ ਹੋਏ । ਪਿਤਾ ਨੂੰ ਇਸ ਪਰਕਾਰ ਚਿੰਤਾ ਵਿਚ ਵੇਖ ਕੇ ਬਾਲਕ ਗੋਬਿੰਦ ਨੇ ਕਿਹਾ, ' ਤੁਸੀਂ ਹੀ ਔਰੰਗਜ਼ੇਬ ਦੇ ਜ਼ੁਲਮ ਤੋਂ ਇਨ੍ਹਾਂ ਦੇ ਧਰਮ ਦੀ ਰੱਖਿਆ ਕਰ ਸਕਦੇ ਹੋ ' । ਗੁਰੂ ਤੇਗ ਬਹਾਦਰ ਜਾਣਦੇ ਸਨ ਕਿ ਇਸ ਮਹਾਨ ਕਾਰਜ ਲਈ ਕੁਰਬਾਨੀ ਦੀ ਲੋੜ ਹੈ ।ਭਾਵੇਂ ਬਾਲਕ ਗੋਬਿੰਦ ਦੀ ਉਸ ਸਮੇਂ ਆਯੂ ਕੇਵਲ ੯ ਸਾਲ ਦੀ ਹੀ ਸੀ ਪਰ ਆਪ ਸਮਝ ਗਏ ਸਨ ਕਿ ਉਹ ਸਮਾਂ ਸੰਭਾਲਣ ਦੇ ਸਮਰੱਥ ਹੈ । ਇਹ ਸੋਚ ਕੇ ਆਪ ਨੇ ਕਸ਼ਮੀਰੀ ਪੰਡਿਤਾਂ ਨੂੰ ਸਹਾਇਤਾ ਲਈ ਕਹਿਕੇ ਔਰੰਗਜ਼ੇਬ ਪਾਸ ਦਿੱਲੀ ਜਾਣ ਦੀ ਤਿਆਰੀ ਕਰ ਲਈ । ਆਪ ਔਰੰਗਜ਼ੇਬ ਦੇ ਹੱਠੀ ਸੁਭਾਅ ਨੂੰ ਜਾਣਦੇ ਸਨ । ਉਸ ਵੱਲੋਂ ਰੱਖੀਆਂ ਕਿਸੇ ਵੀ ਸ਼ਰਤਾਂ ਨੂੰ ਨਾਮਨਜ਼ੂਰ ਕਰਦਿਆਂ ਆਪ ਨੇ ਚਾਂਦਨੀ ਚੌਕ ਦਿੱਲੀ ਵਿੱਖੇ ੧੬੭੫ ਈ. ਨੂੰ ਸ਼ਹਾਦਤ ਦਿੱਤੀ ।ਆਪ ਨੇ ' ਸੀਸ ਦੀਆ ਪਰ ਸਿਰਰ ਨਾ ਦੀਆ' । ਇਹ ਮਾਨਵਤਾ ਦੇ ਧਰਮ ਦੀ ਰੱਖਿਆ ਹੇਤੂ ਦਿੱਤੀ ਗਈ ਕੁਰਬਾਨੀ ਸੀ । ਬਾਲਕ ਗੋਬਿੰਦ ਨੂੰ ਇਹ ਜਾਣ ਕੇ ਹੈਰਾਨੀ ਹੋਈ ਕਿ ਜਿਨ੍ਹਾਂ ਦੇ ਧਰਮ ਦੀ ਰੱਖਿਆ ਲਈ ਗੁਰੂ ਪਿਤਾ ਨੇ ਸੀਸ ਦਿੱਤਾ ਉਨ੍ਹਾਂ ਵਿੱਚੋਂ ਕੋਈ ਵੀ ਬਾਦਸ਼ਾਹ ਤੋਂ ਡਰਦਾ ਦੇਹ ਨੂੰ ਸੰਭਾਲਣ ਲਈ ਅੱਗੇ ਨਹੀਂ ਸੀ ਆਇਆ । ਕੀ ਕੌਮ ਵਿਚ ਇਤਨਾ ਨਿਘਾਰ ਆ ਚੁੱਕਾ ਹੈ ਅਤੇ ਉਨ੍ਹਾਂ ਦੇ ਦਿਮਾਗਾਂ ਵਿਚ ਗੁਲਾਮੀ ਘਰ ਕਰ ਚੁੱਕੀ ਹੈ ? ਇਸ ਲਈ ਕੁੱਝ ਕਰਨਾ ਪਵੇਗਾ । ਇਸ ਉਸਾਰੂ ਸੋਚ ਨਾਲ

ਆਪ ਨੇ ਇਤਿਹਾਸਕ ਫੈਸਲਾ ਲਿਆ ਜੋ ਇਨਕਲਾਬੀ ਵੀ ਸੀ ਅਤੇ ਐਲਾਣ ਕੀਤਾ :-

ਇਨਹੀਂ ਕੋ ਸਿਰਦਾਰ ਬਨਾਵੋਂ ।
ਤਬੇ ਗੋਬਿੰਦ ਸਿੰਘ ਨਾਮ ਕਹਾਵੋਂ ।
( ਪੰਥ ਪ੍ਰਕਾਸ਼ ਕ੍ਰਿਤ ਗਿਆਨ ਸਿੰਘ,ਪੰ.੧੯੯)

ਆਪ ਨੇ ਇਸ ਧਰਤੀ ਤੇ ਆਉਣ ਬਾਰੇ ਇਸ ਪ੍ਰਕਾਰ ਸਪਸ਼ਟ ਕੀਤਾ ਹੈ :-

ਹਮ ਇਹ ਕਾਜ ਜਗਤ ਮੋ ਆਏ ।
ਧਰਮ ਹੇਤ ਗੁਰਦੇਵ ਪਠਾਏ ।
ਜਹਾਂ ਤਹਾਂ ਤੁਮ ਧਰਮ ਬਿਚਾਰੋ ।
ਦੁਸਟ ਦੋਖੀਅਨਿ ਪਕਰਿ ਪਛਾਰੋ । ੪੨ ।
ਯਾਹੀ ਕਾਜ ਧਰਾ ਹਮ ਜਨਮੰ ।
ਸਮਝ ਲੇਹੁ ਸਾਧੂ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ ।
ਦੁਸਟ ਸਭਨ ਕੋ ਮੂਲ ਉਪਾਰਨਿ ।੪੩।
(ਬਚਿੱਤਰ ਨਾਟਕ)

ਮਾਤ ਲੋਕ ਵਿਚ ਆ ਕੇ ਆਪਣੇ ਉਦੇਸ਼ ਦੀ ਪੂਰਤੀ ਲਈ ਅਜਿਹੇ ਖਾਲਸੇ ਦੀ ਸਾਜਣਾ ਕਰਨੀ ਚਾਹੀ ਜਿਸ ਦਾ ਬਿਆਨ ਭਾ. ਸੰਤੋਖ ਸਿੰਘ ਨੇ ਇਸ ਪਰਕਾਰ ਕੀਤਾ ਹੈ :-

ਸਭਿ ਮਹਿ ਪ੍ਰਥਕ ਪਛਾਨਯੋਂ ਪਰੇ ।
ਰਲੇ ਨਾ ਕਯੋਂਹੂੰ ਕੈ ਸਿਹੁੰ ਕਥੇ ।
ਜਯਾ ਬਕਨ ਮਹਿ ਹੰਸ ਨ ਛਪੇ ।
ਗ੍ਰਿਝਨਿ ਬਿਖੇ ਮੋਰ ਜਿਮ ਦਿਖੇ ।
ਜਯੋਂ ਖਰਗਨ ਮਹਿ ਬਲੀ ਤੁਰੰਗੇ ।
ਜਯਾ ਮ੍ਰਿਗਨ ਮਹਿਕੇ ਹਰਿ ਅੰਗੇ ।
ਤਿਮ ਨਾਨਾ ਭੇਖਨ ਕੇ ਮਾਹਿਂ ।
ਮਮ ਸਿੱਖ ਕੋ ਸਗਲੇ ਪ੍ਰਖਾਂਹਿ ।

ਜਿਸ ਦਾ ਭਾਵ ਸੀ, ' ਮੈਂ ਇੱਕ ਅਜਿਹੇ ਪੰਥ ਨੂੰ ਜਨਮ ਦਿਆਂਗਾ ਜੋ ਸਾਰੇ ਸੰਸਾਰ ਤੋਂ ਵੱਖਰਾ ਹੋਵੇਗਾ । ਗੁਰੂ ਨਾਨਕ ਦੇ ਨਾਮ ਲੇਵਿਆਂ ਨੂੰ ਮੈਂ ਇੱਕ ਅਜਿਹੀ ਸੂਰਤ ਤੇ ਵਿਉਂਤ ਨਾਲ ਜਥੇਬੰਦ ਕਰਾਂਗਾ ਕਿ ਉਹ ਸਾਰੇ ਜਹਾਨ ਵਿਚ ਵਿਕੋਲਿੱਤਰੇ ਜਾਪਣਗੇ ।ਉਨ੍ਹਾਂ ਨੂੰ ਇੱਕ ਅਜਿਹੀ ਵਰਦੀ ਪਹਿਨਾ ਦਿਆਂਗਾ ਕਿ ਲੱਖਾਂ ਦੀ ਭੀੜ ਵਿਚ ਖਲੋਤੇ ਮੇਰੇ ਸਿੱਖ ਨੂੰ ਫੌਰਨ ਪਛਾਣਿਆ ਜਾ ਸਕੇਗਾ' ।

ਆਪਣੇ ਉਦੇਸ਼ ਦੀ ਪੂਰਤੀ ਲਈ ਗੁਰੂ ਜੀ ਨੇ ਆਨੰਦਪੁਰ ਸਾਹਿਬ ਵਿਖੇ ਵਿਸਾਖੀ ਦਾ ਦਿਨ ਚੁਣਿਆ । ਪੂਰੇ ਜਾਹੋ ਜਲਾਲ ਨਾਲ ਹੱਥ ਵਿਚ ਨੰਗੀ ਤਲਵਾਰ ਲੈ ਕੇ ਸੰਗਤਾਂ ਦੇ ਭਰੇ ਇਕੱਠ ਵਿਚ ਸੀਸ ਦੀ ਮੰਗ ਕੀਤੀ । ਗੁਰੂ ਜੀ ਦਾ ਇਹ ਰੂਪ ਵੇਖ ਕੇ ਸਭ ਪਾਸੇ ਸਨਾਟਾ ਛਾ ਗਿਆ । ਸਭ ਤੋਂ ਪਹਿਲਾਂ ਭਾਈ ਦਇਆ ਰਾਮ ਨੇ ਆਪਣਾ ਸੀਸ ਭੇਟ ਕੀਤਾ । ਗੁਰੂ ਜੀ ਉਸ ਨੂੰ ਤੰਬੂ ਵਿਚ ਲੈ ਗਏ ਅਤੇ ਬਾਹਰ ਆ ਕੇ ਹੋਰ ਸੀਸ ਦੀ ਮੰਗ ਕੀਤੀ । ਇਸ ਪਰਕਾਰ ਪੰਜ ਵਾਰ ਸੀਸ ਮੰਗ ਕੇ ਪੰਜਾਂ ਪਿਆਰਿਆਂ ਦੀ ਚੋਣ ਕੀਤੀ ।ਇਨ੍ਹਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਆਪ ਇਨ੍ਹਾਂ ਤੋਂ ਅੰਮ੍ਰਿਤ ਛੱਕ ਕੇ , ' ਆਪੇ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ ' ਦੀ ਲਾਮਿਸਾਲ ਨੀਂਹ ਰੱਖੀ । ਆਪਣੇ ਖਾਲਸੇ ਨੂੰ ਪੰਜ ਕਕਾਰਾਂ ਦਾ ਧਾਰਨੀ ਹੋਣ ਕਾਰਨ ਅੱਡਰੀ ਪਹਿਚਾਣ ਬਣਾਈ :-

ਨਿਸ਼ਾਨੇ ਸਿੱਖੀ ਈਂ ਪੰਜ ਹਰਫ ਕਾਫ.।
ਹਰਗਿਜ਼ ਨਾ ਬਾਸ਼ੰਦ ਈਂ ਪੰਜ ਮੁਆਫ ।
ਕੜਾ, ਕਾਰਦੋ, ਕੱਛ, ਕੰਘਾ , ਬਿਦਾਂ ।
ਬਿਲਾ ਕੇਸ ਹੇਚ ਅਸਤ ਜੁਮਲਿ ਨਿਸ਼ਾਂ ।

ਇੱਕੋ ਬਾਟੇ ਵਿੱਚੋਂ ਸਭ ਨੂੰ ਅੰਮ੍ਰਿਤ ਛਕਾ ਕੇ ਜਾਤ-ਪਾਤ ਦਾ ਭੇਦ ਭਾਵ ਮਿਟਾ ਦਿੱਤਾ । ਪੰਜ ਪਿਆਰੇ ਵੱਖ -੨ ਜਾਤਾਂ ਅਤੇ ਵੱਖ-੨ ਸਥਾਨਾਂ ਤੋਂ ਸਨ । ਸਭ ਖਾਲਸੇ ਇੱਕ ਸਮਾਨ ਹੋ ਗਏ । ਸਭ ਦਾ ਪਿਤਾ ਗੁਰੂ ਗੋਬਿੰਦ ਸਿੰਘ ,ਮਾਤਾ ਸਾਹਿਬ ਕੌਰ ਅਤੇ ਵਾਸੀ ਆਨੰਦਪੁਰ ਦੀ ਹੋ ਗਈ ।ਇਸ ਪਰਕਾਰ ਸਮਾਨਤਾ ਦੇ ਅਧਿਕਾਰਾਂ ਦੀ ਉਦਾਹਰਣ ਦੁਨੀਆਂ ਦੇ ਕਿਸੇ ਵੀ ਇਤਿਹਾਸ ਵਿਚ ਨਹੀਂ ਮਿਲਦੀ । ਗੁਰੂ ਜੀ ਨੇ ਖਾਲਸੇ ਨੂੰ ਸਵੈਮਾਣ ਨਾਲ ਜੀਣ ਅਤੇ ਆਪਣੀ ਰੱਖਿਆ ਆਪ ਕਰਨ ਲਈ ਤਿਆਰ ਕੀਤਾ।ਆਪ ਦੇ ਆਦੇਸ਼ ਅਨੁਸਾਰ ਨਾ ਕਿਸੇ ਤੋਂ ਡਰਨਾ ਹੈ ਅਤੇ ਨਾ ਹੀ ਕਿਸੇ ਨੂੰ ਡਰਾਉਣਾ ਹੈ :-

ਭੈ ਕਾਹੂ ਕੋ ਦੇਤਿ ਨਹਿ ,
ਨਹਿਂ ਭੈ ਮਾਨਤ ਆਨੁ ।।

ਆਪ ਨੇ ਜ਼ੁਲਮ ਦਾ ਟਾਕਰਾ ਕਰਨ ਲਈ ਇੱਥੋਂ ਤੱਕ ਕਿਹਾ :-

ਚੂੰਕਾਰ ਅਜ਼ ਹਮਾ ਹੀਲਤੇ ਦਰਗੁਜ਼ਸਤ ।
ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ ।

( ਭਾਵ ਜਦੋਂ ਸਭ ਹੀਲੇ ਬੇਕਾਰ ਹੋ ਜਾਣ , ਉਸ ਵੇਲੇ ਤਲਵਾਰ ਚੁੱਕਣੀ ਜਾਇਜ਼ ਹੈ )

ਪ੍ਰਸਿੱਧ ਇਤਿਹਾਸਕਾਰ ਗੋਕਲ ਚੰਦ ਨਾਰੰਗ ਅਨੁਸਾਰ, 'ਜੇ ਗੁਰੂ ਗੋਬਿੰਦ ਸਿੰਘ ਪੈਦਾ ਨਾ ਹੁੰਦੇ ਤਾਂ ਅੱਜ ਸਾਰੇ ਭਾਰਤ ਵਿਚ ਜਨੇਊ ਧਾਰੀਆਂ ਦਾ ਅਭਾਵ ਹੁੰਦਾ ।ਉਹ ਮਨੁੱਖ ਜਿਨ੍ਹਾਂ ਨੇ ਕਦੇ ਕਿਰਪਾਨ ਨਹੀਂ ਛੋਹੀ ਸੀ , ਨਾ ਹੀ ਬੰਦੂਕ ਮੋਢੇ ਤੇ ਰੱਖੀ ਸੀ, ਗੁਰੂ ਜੀ ਦਾ ਪ੍ਰਭਾਵ ਕਬੂਲਦੇ ਹੋਏ ਦਲੇਰ, ਨਿੱਡਰ ਤੇ ਬਲਵਾਨ ਜੋਧੇ ਬਣ ਗਏ' ।ਇਤਿਹਾਸਕਾਰ ਸਰ ਜਾਦੂ ਨਾਥ ਸਰਕਾਰ ਅਨੁਸਾਰ , ਗੁਰੂ ਗੋਬਿੰਦ ਸਿੰਘ ਨੇ ਖਾਸ ਮਕਸਦ ਨੂੰ ਪੂਰਾ ਕਰਨ ਲਈ ਖਾਲਸੇ ਦੀ ਸਿਰਜਣਾ ਕੀਤੀ '। ਤੇਜਾ ਸਿੰਘ ਅਤੇ ਗੰਡਾ ਸਿੰਘ ਅਨੁਸਾਰ, 'ਗੁਰੂ ਗੋਬਿੰਦ ਸਿੰਘ ਜੀ ਦੀ ਉਭਾਰੂ ਅਗਵਾਈ ਹੇਠ ਯੋਧੇ ਬਣ ਗਏ । ਜਿਨ੍ਹਾਂ ਨੂੰ ਕਦੇ ਡਰ ਨਹੀ ਸੀ ਛੋਂਹਦਾ ਅਤੇ ਜੋ ਆਪਣੇ ਗੁਰੂ ਦੇ ਹੁਕਮ ਉੱਤੇ ਮੌਤ ਨੂੰ ਜੱਫੀਆਂ ਪਾਉਣ ਲਈ ਤਿਆਰ ਰਹਿੰਦੇ ਸਨ '। ਕਲਗੀਆਂ ਵਾਲੇ ਦੇ ਖਾਲਸੇ ਦੀ ਅੱਡਰੀ ਹੀ ਦਿੱਖ ਤੇ ਪਹਿਚਾਣ ਸੀ ਜਿਸ ਬਾਰੇ ਕਿਹਾ ਗਿਆ ਹੈ :

ਸਰ ਫਰੋਸ਼ੀ (੧) , ਸਰ ਬੁਲੰਦੀ (੨), ਇੰਨਕਸਾਰੀ (੩), ਆਸ਼ਤੀਂ (੪) ਇਨਹੀ ਕੀ ਯਕਜ਼ਾਈ (੫) , ਕਾ ਤੋ ਨਾਮ ਹੈ ਇੱਕ ਖਾਲਸਾ ।

੧. ਸਿਰ ਵਾਰਨਾ ੨. ਸਿਰ ਉੱਚਾ ਰੱਖਣਾ . ੩. ਹਲੀਮੀ ੪.ਮਿੱਤ੍ਰਤਾ ੫.ਇੱਕ ਥਾਂ ਹੋਣਾ

ਗੁਰੂ ਜੀ ਦੇ ਖਾਲਸੇ ਦੀ ਵੱਧਦੀ ਪ੍ਰਸਿੱਧੀ ਨੂੰ ਸੁਣ ਕੇ ਪਹਾੜੀ ਰਾਜੇ ਈਰਖਾ ਕਰਨ ਲੱਗੇ ਅਤੇ ਅੰਦਰੋਂ ਅੰਦਰੀਂ ਲੜਾਈ ਦੀਆਂ ਵਿਉਂਤਾ ਬਨਾਣ ਲੱਗੇ।ਗੁਰੂ ਜੀ ਨਾਲ ਪਹਾੜੀ ਰਾਜਿਆਂ ਨਾਲ ਪਹਿਲੀ ਵਾਰ ਭੰਗਾਣੀ ( ਪਾਵਟਾਂ ਸਾਹਿਬ ) ਵਿਖੇ ਯੁੱਧ ਹੋਇਆ ਜਿਸ ਵਿਚ ਪਹਾੜੀ ਰਾਜਿਆਂ ਨੂੰ ਮੂੰਹ ਦੀ ਖਾਣੀ ਪਈ ।ਹੁਣ ਆਪਸ ਵਿਚ ਖਿੱਚੋਤਾਣ ਵਿਚ ਹੋਰ ਵਾਧਾ ਹੋਇਆ । ਪਹਾੜੀ ਰਾਜਿਆਂ ਨੇ ਔਰੰਗਜ਼ੇਬ ਪਾਸ ਝੂਠੀਆਂ ਸ਼ਕਾਇਤਾਂ ਕਰਕੇ ਮੁਗਲ ਸੈਨਾ ਨੂੰ ਵੀ ਨਾਲ ਮਿਲਾ ਲਿਆ। ਇਸ ਪਰਕਾਰ ਜ਼ਾਲਮਾਂ ਨੂੰ ਸੋਧਣ ਲਈ ਗੁਰੂ ਜੀ ਨੂੰ ਆਪਣੇ ਸਮੇਂ ਵਿਚ ਛੋਟੀਆਂ - ਵੱਡੀਆਂ ੧੯ ਲੜਾਈਆਂ ਲੜਣੀਆਂ ਪਈਆਂ।

ਆਪ ਨੇ ਕੇਵਲ ਅਨਿਆਇ ਅਤੇ ਜ਼ੁਲਮ ਵਿਰੁੱਧ ਹੀ ਲੜਾਈਆਂ ਲੜੀਆਂ । ਆਪ ਤਾਂ ਹਮੇਸ਼ਾ ਸਮਾਨਤਾ ਦਾ ਹੀ ਪ੍ਰਚਾਰ ਕਰਦੇ ਤੇ ਫੁਰਮਾਇਆ: -

ਮਾਨਸ ਕੀ ਜਾਤਿ ਸਬੈ ਏਕਹਿ ਪਹਿਚਾਨਬੋ ।

ਇਹੋ ਕਾਰਣ ਹੈ ਕਿ ਮੁਸਲਮਾਣ ਫਕੀਰ ਪੀਰ ਬੁੱਧੂ ਸ਼ਾਹ ਨੇ ਭੰਗਾਣੀ ਦੇ ਯੁੱਧ ਵਿਚ ਖਾਲਸੇ ਨਾਲ ਹੋ ਰਹੇ ਅਨਿਆਇ ਵਿਰੁੱਧ ਗੁਰੂ ਸਾਹਿਬ ਦੀ ਸਹਾਇਤਾ ਕੀਤੀ ਸੀ ਅਤੇ ਆਪਣੇ ਪੁੱਤਰਾਂ ਨੂੰ ਵੀ ਗੁਰੂ ਜੀ ਦੀ ਸਹਾਇਤਾ ਲਈ ਭੇਜਿਆ ਅਤੇ ਕੁਰਬਾਨ ਕੀਤੇ ।

ਗੁਰੂ ਜੀ ਨੇ ਸਮਾਜ ਵਿਚ ਸੁਧਾਰ ਲਿਆਉਣ ਲਈ ਮਸੰਦਾਂ ਨੂੰ ਉਨ੍ਹਾਂ ਦੇ ਕੀਤੇ ਬੁਰੇ ਕੰਮਾਂ ਦੀਆਂ ਸਜ਼ਾਵਾਂ ਦਿੱਤੀਆਂ ਅਤੇ ਅੱਗੇ ਤੋਂ ਮਸੰਦ ਪ੍ਰਥਾ ਦਾ ਖਾਤਮਾ ਕੀਤਾ ।ਆਪ ਨੇ ਪਾਂਵਟਾ ਸਾਹਿਬ ( ਹਿਮਾਚਲ ਪ੍ਰਦੇਸ਼ ) ਰਹਿੰਦਿਆਂ ਮਨੁੱਖੀ ਹਿੱਤਾਂ ਲਈ ਉੱਚ ਪਾਏ ਦੀ ਸਾਹਿਤ ਰਚਨਾ ਕਰਵਾਈ । ਆਪ ਪਾਸ ੫੨ ਕਵੀ ਹਰ ਵੇਲੇ ਇਸ ਕੰਮ ਵਿਚ ਰਹਿੰਦੇ ਸਨ।ਗੁਰੂ ਜੀ ਨੇ ਆਪ ਵੀ ਸਮਾਂ ਕੱਢ ਕੇ ਬਾਣੀ ਦੀ ਰਚਨਾ ਕੀਤੀ ਜੋ ' ਦਸਮ ਗ੍ਰੰਥ' ਵਿਚ ਸ਼ਾਮਲ ਹੈ । ਗੁਰੂ ਜੀ ਨੇ ਮਨੁੱਖ ਨੂੰ ਫੋਕੇ ਆਡੰਬਰਾਂ ਨੂੰ ਛੱਡ ਕੇ ਕੇਵਲ ਉਸ ਪਰਮਾਤਮਾ ਦੀ ਭਗਤੀ ਕਰਨ ਤੇ ਜ਼ੋਰ ਦਿੱਤਾ ਅਤੇ ਬਾਣੀ ਰਾਹੀਂ ਇਸ ਪ੍ਰਕਾਰ ਸੇਧ ਦਿੱਤੀ :-

ਕਾਹੂ ਲੈ ਪਾਹਨ ਪੂਜ ਧਰਯੋ ਸਿਰ ,
ਕਾਹੂ ਲੈ ਲਿੰਗ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸ਼ਾ ਮਹਿ,
ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਈ ਬੁਤਾਨ ਕੋ ਪੂਜਤ ਹੈ ਪਸੁ
ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥
ਕੂਰ ਕ੍ਰਿਆ ਉਰਝਿਓ ਸਭ ਹੀ ਜਗ
ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥
(ਸੱਵਯੇ ਪਾ. ੧੦)

ਆਪ ਨੇ ਉਸ ਸਮੇਂ ਦੇ ਜ਼ਾਲਮ ਅਤੇ ਧਰਮ ਦੇ ਕੱਟੜ ਬਾਦਸ਼ਾਹ ਔਰੰਗਜ਼ੇਬ ਨੂੰ ਉਸ ਰਾਹੀਂ ਕੀਤੇ ਗਏ ਬੁਰੇ ਕੰਮਾਂ ਬਾਰੇ ਬਗੈਰ ਕਿਸੇ ਭੈ ਦੇ 'ਜ਼ਫਰਨਾਮਾ' ਲਿੱਖ ਕੇ ਭਿਜਵਾਇਆ ਜੋ ੧੧੧ ਸ਼ੇਅਰਾਂ ਵਿਚ ਹੈ ।ਆਪ ਨੇ ਇਸ ਪ੍ਰਕਾਰ ਲਿੱਖਿਆ :-

*ਬਾਕੀ ਸਫਾ 19 'ਤੇ*

# 350 ਸਾਲਾ ਪ੍ਰਕਾਸ਼ ਪੁਰਬ ਅਤੇ ਸਿੱਖ ਸਮਾਜ

ਡਾ. ਕੁਲਵੰਤ ਕੌਰ
98156-20515

ਸਮੁੱਚਾ ਸੰਸਾਰ ਉਸ ਬਾਦਸ਼ਾਹ-ਦਰਵੇਸ਼, ਪਰਮ-ਮਨੁੱਖ, ਸੰਤ-ਸਿਪਾਹੀ, ਕਲਮੀ ਯੋਧੇ, ਇਲਮੀ-ਯੋਧੇ, ਨੀਤੀਵਾਨ, ਪ੍ਰੀਤੀਵਾਨ, ਸਰਬੰਸਦਾਨੀ ਦਾ ਮੁਬਾਰਕ ਪ੍ਰਕਾਸ਼ ਪੁਰਬ ਮਨਾਉਣ ਲਈ ਪੱਬਾਂ ਭਾਰ ਹੈ ਜਿਨ੍ਹਾਂ ਨੇ ਦੁਸ਼ਟਾਂ ਦਾ ਦਮਨ ਕਰਨ ਲਈ ਚਾਰ ਕੁ ਦਹਾਕਿਆਂ ਦੇ ਸੰਖੇਪ ਜਿਹੇ ਜੀਵਨਕਾਲ ਦੌਰਾਨ ਹੀ ਅਜਿਹੇ ਕ੍ਰਿਸ਼ਮਿਆਂ ਨੂੰ ਅੰਜਾਮ ਦਿਤਾ ਕਿ ਸਮਕਾਲੀ ਜ਼ਾਲਮ ਬਾਦਸ਼ਾਹ ਵੀ ਤ੍ਰਾਹੀ-ਤ੍ਰਾਹੀ ਕਰ ਉੱਠੇ। ਸਤਿਗੁਰੂ ਨਾਨਕ ਦੇਵ ਜੀ ਦੀ ਮਹਾਂ ਕ੍ਰਾਂਤੀਕਾਰੀ ਵਿਚਾਰਧਾਰਾ ਦਾ ਸਿਖ਼ਰ ਸੀ ਦਸ਼ਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਜਿਨ੍ਹਾਂ 'ਮਰਣੁ ਮੁਣਸਾ ਸੂਰਿਆ ਹਕੁ ਹੈ' ਅਤੇ 'ਪਹਿਲਾ ਮਰਣੁ ਕਬੂਲ ਜੀਵਨ ਕੀ ਛਡਿ ਆਸ' ਉਤੇ ਠੋਕ ਦੇ ਪਹਿਰਾ ਦਿੰਦਿਆਂ ਜ਼ਮਾਨੇ ਨੂੰ ਮੂੰਹ ਵਿਚ ਉਂਗਲਾਂ ਪਾਉਣ ਲਈ ਮਜਬੂਰ ਕਰ ਦਿਤਾ। ਕਿਹੜੀ ਮਿਕਨਾਤੀਸੀ ਸ਼ਕਤੀ ਸੀ ਕਲਗੀਧਰ ਪਾਤਸ਼ਾਹ ਵਿਚ ਕਿ ਪਿਤਾ, ਮਾਤਾ, ਬੱਚੇ ਅਤੇ ਖ਼ੁਦ ਵੀ ਸ਼ਹਾਦਤ ਦਾ ਜਾਮ ਪੀ ਕੇ ਜੁਗੋ-ਜੁਗ ਅਟੱਲ ਬਣ ਗਏ। ਸਰਬ ਸਮਿਆਂ ਦੀ ਅਮਰ ਇਬਾਰਤ ਬਣ ਉੱਠੇ। ਕੁਲ ਆਲਮ ਲਈ ਪ੍ਰੇਰਣਾ ਸਰੋਤ ਬਣ ਗਏ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ਮਾਨ ਹੋਣ ਨਾਲ ਅਰੰਭਿਆ ਗਿਆ ਇਤਿਹਾਸ ਰਹਿੰਦੀ ਦੁਨੀਆਂ ਤਕ ਅਮਿਟ, ਅਖੁੱਟ, ਅਮਰ ਤੇ ਅਨਾਦੀ ਬਣ ਉੱਠਿਆ। ਸਜੀਲੇ 'ਖ਼ਾਲਸੇ' ਦੀ ਸਿਰਜਣਾ ਮਨੁੱਖੀ ਇਤਿਹਾਸ ਦੀ ਸੱਭ ਤੋਂ ਵਿਲੱਖਣ, ਗੌਰਵਮਈ, ਅਚੰਭਿਤ, ਅਲੌਕਿਕ, ਅਸਚਰਜਨਕ ਅਤੇ ਵਿਸਮਾਦੀ ਸਿਰਜਣਾ ਹੋ ਨਿਬੜੀ। ਅਜਿਹੇ ਬਖ਼ਸ਼ਿਸ਼ਾਂ ਭਰਪੂਰ ਹਸਤਾਖ਼ਰਾਂ ਦਾ ਜ਼ਿਕਰ ਕਰਦਿਆਂ ਕਲਮ ਵੀ ਅਸਮਰੱਥਾ ਮਹਿਸੂਸ ਕਰ ਰਹੀ ਹੈ ਕਿਉਂਕਿ 'ਆਪ ਅਪਨੀ ਬੁਧਿ ਹੈ ਜੇਤੀ' ਅਨੁਸਾਰ ਉਸ ਚੋਜੀ ਪ੍ਰੀਤਮ ਦੇ ਬੇਸ਼ੁਮਾਰ ਗੁਣਾਂ ਦਾ ਗਾਨ ਕਰਨਾ ਅਸੰਭਵ ਜਿਹਾ ਜਾਪਦਾ ਹੈ।

ਜਿਉਂਦੀਆਂ-ਜਾਗਦੀਆਂ, ਜਾਗਰੂਕ, ਕਰਮਸ਼ੀਲ ਅਤੇ ਕਾਰਜਸ਼ੀਲ ਕੌਮਾਂ ਦਾ ਇਤਿਹਾਸ ਵਿਲੱਖਣ ਹੋਇਆ ਕਰਦਾ ਹੈ। ਉਨ੍ਹਾਂ ਦੇ ਜੀਵਨਕਾਲ ਦੌਰਾਨ ਜਦੋਂ ਅਤੇ ਜਿਹੜੇ ਵੀ ਇਤਿਹਾਸਕ ਪਲ ਆਉਂਦੇ ਹਨ, ਉਹ ਉਨ੍ਹਾਂ ਨੂੰ ਅਜਾਈਂ ਨਹੀਂ ਗਵਾਉਂਦੀਆਂ। ਦਿਖਾਵਾ, ਰਾਜਭਾਗ ਜਾਂ ਨਿਜੀ ਹਿਤ ਇਥੇ ਬਿਲਕੁਲ ਵੀ ਹਾਵੀ ਨਹੀਂ ਹੋ ਸਕਦੇ ਕਿਉਂਕਿ ਸਰਬੱਤ ਦੇ ਭਲੇ ਲਈ ਕੀਤੀ ਗਈ ਸੰਘਰਸ਼ਮਈ ਜੱਦੋਜਹਿਦ ਨੂੰ ਸੌੜਾ ਦ੍ਰਿਸ਼ਟੀਕੋਣ ਪ੍ਰਦਾਨ ਕਰਨਾ ਸਰਾਸਰ ਗ਼ਲਤ ਹੈ। ਸਾਢੇ ਪੰਜ ਕੁ ਸਦੀਆਂ ਪਹਿਲਾਂ ਰਾਇ-ਭੋਇੰ ਦੀ ਤਲਵੰਡੀ ਤੋਂ ਤੁਰਿਆ ਕਾਫ਼ਲਾ ਅੱਜ ਦੋ ਸੌ ਦੇ ਕਰੀਬ ਮੁਲਕਾਂ, ਸਮੂਹ ਦੀਪਾਂ ਅਤੇ ਵੰਨ-ਸੁਵੰਨੀਆਂ ਧਰਤੀਆਂ ਦੀ ਪਰਿਕਰਮਾ ਕਰ ਚੁੱਕਾ ਹੈ। ਪੂਰੇ ਬ੍ਰਹਿਮੰਡ ਨੂੰ ਮੁਖ਼ਾਤਬ ਇਹ ਮਿਸ਼ਨ ਕਿੰਨਾ ਉਦਾਰ, ਉਚੇਰਾ, ਸ੍ਰੇਸ਼ਟ ਅਤੇ ਸਰਬਸਾਂਝਾ ਸੀ, ਇਸ ਦੀ ਮਿਸਾਲ ਕਿੰਨੀ ਸਜਿੰਦ ਦਿਤੀ ਗਈ ਹੈ ਅਰਥਾਤ 'ਜੋ ਬ੍ਰਹਿਮੰਡੇ ਸੋਈ ਪਿੰਡੇ।' ਸੱਚੇ ਪਾਤਸ਼ਾਹ ਕਿੰਨੀ ਆਜਜ਼ੀ ਨਾਲ ਫ਼ੁਰਮਾਉਂਦੇ ਹਨ:-

ਹਉ ਆਪਹੁ ਬੋਲ ਨਾ ਜਾਣਦਾ,
ਮੈ ਕਹਿਆ ਸਭੁ ਹੁਕਮਾਓ ਜੀ।

ਅਤੇ

ਜੈਸੀ ਮੈ ਆਵਹਿ ਖਸਮ ਕੀ ਬਾਣੀ,
ਤੇਸੜਾ ਕਰੀ ਗਿਆਨ ਵੇ ਲਾਲੋ।

ਇਹ ਪ੍ਰਕਾਸ਼ ਪੁਰਬ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਦਾ 350 ਸਾਲਾ ਪ੍ਰਕਾਸ਼ ਦਿਹਾੜਾ ਹੀ ਨਹੀਂ ਹੈ ਸਗੋਂ ਉਸ ਅਗੰਮੀ, ਉਦਾਤ, ਉਚੇਰੀ ਅਤੇ ਨਾਯਾਬ ਦੂਰ-ਦ੍ਰਿਸ਼ਟੀ ਦਾ ਵੀ

ਆਗਮਨ ਦਿਹਾੜਾ ਹੈ ਜਿਸ ਨੇ ਛੱਪਰੀਆਂ ਨੂੰ ਛਾਉਣੀਆਂ ਵਿਚ ਬਦਲ ਦਿਤਾ ਅਤੇ ਨਿਮਾਣਿਆਂ ਨੂੰ ਮਾਣ ਬਖ਼ਸ਼ਿਆ 'ਇਨਹੀ ਕੀ ਕ੍ਰਿਪਾ ਤੇ ਸਜੇ ਹਮ ਹੈ ਨਹੀ ਮੋ ਸਉ ਗ਼ਰੀਬ ਕਰੋਰ ਪਰੇ' ਕਹਿਣ ਦੀ ਸਮਰੱਥਾ ਸਿਰਫ਼ ਨਾਨਕ ਜੋਤ ਵਿਚ ਹੀ ਸੰਭਵ ਹੈ ਕਿਸੇ ਵੱਡੇ ਬਾਦਸ਼ਾਹ ਵਿਚ ਨਹੀਂ, ਹਰਗਿਜ਼ ਵੀ ਨਹੀਂ। 'ਪਹਿਲਾ ਮਰੁਣ ਹਕੁ ਹੈ' ਦਾ ਸਿਧਾਂਤ ਪ੍ਰਤਿਪਾਦਤ ਕਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਜੇਕਰ 'ਕਲਿ ਕਾਤੀ ਰਾਜੇ ਕਾਸਾਈ ਧਰਮ ਪੰਖ ਕਰਿ ਉਡਰਿਆ' ਦੀ ਸੱਚਾਈ ਉਜਾਗਰ ਕਰਦੇ ਹਨ ਤਾਂ ਦਸਵੇਂ ਪਾਤਿਸ਼ਾਹ ਨੇ ਵੀ ਔਰੰਗਜ਼ੇਬ ਨੂੰ 'ਜ਼ਫ਼ਰਨਾਮਾ' ਲਿਖ ਕੇ ਉਸ ਦੀਆਂ ਕਾਲੀਆਂ ਕਰਤੂਤਾਂ ਦਾ ਪਰਦਾਫ਼ਾਸ਼ ਕੀਤਾ ਅਤੇ ਚੌਦਾਂ ਯੁੱਧ ਧਰਮ ਅਤੇ ਮਨੁੱਖਤਾ ਦੀ ਸੁਰਜੀਤੀ ਹਿਤ ਲੜੇ। ਗੁਰੂ ਸਾਹਿਬਾਨ ਦੀ ਇਨਕਲਾਬੀ ਕਾਰਜਸ਼ੈਲੀ ਨੇ ਸਮੁੱਚੀ ਮਨੁੱਖਤਾ ਨੂੰ ਸੱਚੇ ਧਰਮ ਨਾਲ ਜੋੜਿਆ ਜਿਹੜੀ ਅੱਜ 'ਗੋਲਡਨ ਪਲਾਜ਼ੇ' ਬਣਾ ਕੇ ਵੀ ਨਹੀਂ ਜੋੜ ਸਕਦੀ। ਪਹਿਲੀ ਪਾਤਿਸ਼ਾਹੀ ਵਲੋਂ ਅਰੰਭਿਆ ਮਹਾਂਕ੍ਰਾਂਤੀਕਾਰੀ, ਪਰਉਪਕਾਰੀ, ਬ੍ਰਹਿਮੰਡੀ ਕਲਿਆਣ ਦਾ ਬੋਧਕ, ਸਰਬ ਸਾਂਝੀਵਾਲਤਾ ਦਾ ਸੂਚਕ ਅਤੇ ਮਨੁੱਖਤਾ ਦੇ ਭਲੇ ਲਈ ਸਰਗਰਮ ਜਜ਼ਬਾ ਲਗਾਤਾਰ 1708 ਤਕ ਪ੍ਰਵਾਹਮਾਨ ਰਿਹਾ। ਚਾਰੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ 'ਖ਼ਾਲਸੇ' ਦੀ ਸਿਰਜਣਾ ਕਰ ਕੇ ਨਿਰਮਲ ਪੰਥ ਤੋਂ 'ਖ਼ਾਲਸਾ ਪੰਥ' ਦਾ ਸਫ਼ਰ ਇਕ ਲਾਸਾਨੀ ਕ੍ਰਿਸ਼ਮਾ ਸੀ ਜਿਸ ਨੇ ਸਿੰਘ ਅਤੇ ਕੌਰ ਸਿਰਜ ਕੇ ਬੀਰਤਾ ਦੇ ਅਨੂਠੇ ਪੰਧ ਸਰ ਕੀਤੇ ਅਤੇ ਰਵਾਇਤੀ ਹੋਲੀਆਂ ਨੂੰ ਹੋਲੇ-ਮਹੱਲੇ ਵਿਚ ਬਦਲ ਦਿਤਾ।

ਇਸ ਅਜ਼ੀਮ ਇਤਿਹਾਸਕ ਮੌਕੇ ਨੂੰ ਮਿਹਰਬਾਨੀ ਕਰ ਕੇ ਮਹਿਜ਼ ਵੋਟ ਬੈਂਕ ਵਜੋਂ ਵਰਤਣ, ਨਗਰ ਕੀਰਤਨਾਂ, ਕੀਰਤਨ ਦਰਬਾਰਾਂ, ਭਾੜੇ ਦੇ ਸੈਮੀਨਾਰਾਂ, ਚਲੰਤ ਗੋਸ਼ਟੀਆਂ, ਕਵੀ ਦਰਬਾਰਾਂ, ਢਾਡੀ ਦਰਬਾਰਾਂ, ਪੀਜ਼ੇ, ਬਰਗਰ ਅਤੇ ਨੂਡਲਾਂ ਦੇ ਲੰਗਰਾਂ, ਇਸ਼ਤਿਹਾਰ, ਬੈਨਰਾਂ, ਝੰਡਿਆਂ ਅਤੇ ਜਲਸੇ-ਜਲੂਸਾਂ ਤਕ ਹੀ ਸੀਮਤ ਨਾ ਕਰ ਦਿਤਾ ਜਾਵੇ ਬਲਕਿ ਕੁੱਝ ਸਨਿਮਰ ਸੁਝਾਅ ਦਿਤੇ ਜਾ ਰਹੇ ਹਨ ਜਿਨ੍ਹਾਂ ਉਤੇ ਬਾਕਾਇਦਗੀ ਨਾਲ ਅਮਲ ਕਰ ਕੇ ਅਸੀ ਇਸ ਇਤਿਹਾਸਕ ਮੌਕੇ ਨੂੰ ਅਮਰਤਾ ਦੇ ਸਕਦੇ ਹਾਂ:-

1. ਸੱਚੇ-ਸੁੱਚੇ ਮਨੁੱਖੀ ਧਰਮ ਦੇ ਪ੍ਰਚਾਰ ਲਈ ਸਥਾਪਤ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਅਜਿਹਾ ਕੋਈ ਸੁਚਾਰੂ ਪ੍ਰਬੰਧ ਕਰੇ ਕਿ ਘਰ-ਘਰ ਜਾ ਕੇ, ਸਿੱਖ ਬੱਚਿਆਂ ਅਤੇ ਗਭਰੂਆਂ ਨੂੰ ਸਿੱਖੀ ਦਾ ਪਾਠ ਪੜ੍ਹਾਵੇ, ਉਨ੍ਹਾਂ ਨੂੰ ਸਾਬਤ-ਸੂਰਤ, ਸੀਰਤਵਾਨ, ਉੱਚ ਇਖ਼ਲਾਕੀਏ ਅਤੇ ਮੁਕੰਮਲ ਇਨਸਾਨ ਬਣਾਉਣ ਦਾ ਟਿੱਲ ਲਾਇਆ ਜਾਵੇ।
2. ਨੌਜਵਾਨਾਂ ਅਤੇ ਵਿਆਹਿਆਂ-ਵਰ੍ਹਿਆਂ ਨੂੰ ਦਸਮੇਸ਼ ਜੀ ਦੀ ਘਾਲਣਾ ਤੋਂ ਜਾਣੂ ਕਰਵਾਉਣ ਲਈ ਫ਼ਿਲਮੀ ਮਾਧਿਅਮਾਂ ਦਾ ਸਹਾਰਾ ਲਿਆ ਜਾਵੇ।
3. ਪਿੰਡ-ਪਿੰਡ ਤੇ ਮੁਹੱਲੇ-ਮੁਹੱਲੇ 'ਚਾਰ ਸਾਹਿਬਜ਼ਾਦੇ' ਦਿਖਾਈ ਜਾਵੇ।
4. ਗੁਰ ਇਤਿਹਾਸ ਸਬੰਧੀ ਟ੍ਰੈਕਟ ਅਤੇ ਕਿਤਾਬਚੇ ਛਪਵਾ ਕੇ ਮੁਫ਼ਤ ਵੰਡਣ ਦੀ ਵਿਵਸਥਾ ਹਰ ਗੁਰਦਵਾਰੇ ਵਿਚ ਕੀਤੀ ਜਾਵੇ।
5. ਸਿਆਸੀ ਲੇਬਲਾਂ ਨੂੰ ਲਾਂਭੇ ਰਖਦਿਆਂ, ਗੁਰੂ ਸਾਹਿਬਾਨ ਦੇ ਮਿਸ਼ਨ ਉਤੇ ਸਾਰੀ ਉਮਰ ਪਹਿਰਾ ਦਿੰਦੇ ਆ ਰਹੇ ਟਕਸਾਲੀ ਲਿਖਾਰੀਆਂ, ਬੁਲਾਰਿਆਂ, ਸਮਾਜਸੇਵੀਆਂ ਦੀਆਂ ਇਸ ਮਰਹਲੇ ਉਤੇ ਸੇਵਾਵਾਂ ਜ਼ਰੂਰ ਲਈਆਂ ਜਾਣ।
6. ਯੂਨੀਵਰਸਟੀਆਂ ਤਕ ਹੀ ਵਿਚਾਰ-ਚਰਚਾਵਾਂ, ਸੈਮੀਨਾਰ ਅਤੇ ਪ੍ਰੋਗਰਾਮਾਂ ਨੂੰ ਸੀਮਤ ਨਾ ਕੀਤਾ ਜਾਵੇ ਸਗੋਂ ਪਿੰਡ ਪੱਧਰ, ਆਂਗਨਵਾੜੀਆਂ ਅਤੇ ਪ੍ਰਾਇਮਰੀ ਪੱਧਰ ਉਤੇ ਵੀ ਦਸਮੇਸ਼ ਪਿਤਾ ਦੀ ਦੇਣ ਬਾਰੇ ਪ੍ਰੋਗਰਾਮ ਆਯੋਜਤ ਕੀਤੇ ਜਾਣ। ਸੱਤ ਸਾਲਾਂ ਤਕ ਹਰ ਬੱਚੇ ਨੂੰ ਨਾਲ ਜੋੜਿਆ ਜਾਵੇ।
7. ਹਰ ਉਸ ਧਰਤੀ ਉਤੇ ਸਮਾਗਮ ਰਚਾਏ ਜਾਣ ਜਿਥੇ ਗੁਰੂ ਨੇ ਅਪਣੇ ਮੁਬਾਰਕ ਚਰਨ ਪਾਏ ਹੋਣ।
8. ਹਰ ਗੁਰੂ ਨਾਨਕ ਨਾਮ ਲੇਵਾ ਸਹੁੰ ਚੁੱਕੇ ਕਿ ਉਹ ਸਤਿਗੁਰ ਸਾਹਿਬਾਨ ਦੇ ਬ੍ਰਹਿਮੰਡੀ, ਵਿਆਪਕ ਅਤੇ

ਉਚੇਰੇ ਮਿਸ਼ਨ ਦਾ ਪਹਿਲਾਂ ਖ਼ੁਦ ਧਾਰਕ ਬਣੇਗਾ ਫਿਰ ਬਾਅਦ ਵਿਚ ਪ੍ਰਚਾਰਕ ਅਤੇ ਪ੍ਰਸਾਰਕ।

9. ਕਾਮ ਕ੍ਰੋਧ, ਲੋਭ, ਮੋਹ ਤੇ ਹੰਕਾਰ ਨੂੰ ਤਿਆਗ ਕੇ ਹੀ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਨੂੰ ਸੱਚਾ ਸਤਿਕਾਰ ਭੇਟ ਕਰ ਸਕਦੇ ਹਾਂ।

10. ਨਸ਼ਿਆਂ ਤੋਂ ਮੁਕੰਮਲ ਤੌਬਾ ਦਾ ਅਹਿਦ ਕਰਵਾਉਣਾ ਵੀ ਸਮੇਂ ਦੀ ਲੋੜ ਹੈ।

11. ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਮੁਕੰਮਲ ਸ਼ਰਾਬਬੰਦੀ ਦਾ ਹੁਕਮਨਾਮਾ ਜਾਰੀ ਕਰਨਾ ਦਸ਼ਮੇਸ਼ ਪਿਤਾ ਨੂੰ ਸਹੀ ਅਕੀਦਤ ਭੇਟ ਕਰਨਾ ਹੈ।

12. ਤਮਾਕੂ ਉਤਪਾਦਾਂ ਦੀ ਪੰਜਾਬ ਵਿਚ ਵਿਕਰੀ ਉਤੇ ਪੂਰੀ ਪਾਬੰਦੀ ਲਗਣੀ ਵੀ ਗੁਰੂ ਸਾਹਿਬ ਦੇ ਆਸ਼ੇ ਦੀ ਪੂਰਤੀ ਹੋਵੇਗੀ।

13. ਪਰ-ਨਾਰੀ ਅਤੇ ਪਰ-ਮਰਦ ਦੇ ਸੰਗ ਦਾ ਮੌਜੂਦਾ ਵਰਤਾਰਾ, ਨਿੱਤ ਨਵੇਂ ਵਾਪਰ ਰਹੇ ਬਲਾਤਕਾਰ, ਛੇੜਛਾੜ, ਲਿੰਗਕ ਸੋਸ਼ਣ ਘਟਾਉਣ ਅਤੇ ਬੰਦ ਕਰਨ ਨਾਲ ਵੀ ਇਸ ਦਿਨ ਦੀ ਪਾਕੀਜ਼ਗੀ ਹੋਰ ਵਧ ਸਕਦੀ ਹੈ।

14. ਕਮਾਈ ਨੇਕ ਕਰਦਿਆਂ ਦਸਵੰਧ ਦੀ ਹਦਾਇਤ ਦੀ ਪੂਰਨ ਪਾਲਣਾ ਕੀਤੀ ਜਾਵੇ ਅਤੇ ਬਿਲਕੁਲ ਲੋੜਵੰਦ ਥਾਂ ਹੀ ਵਰਤਿਆ ਜਾਵੇ।

15. ਜਾਤ-ਪਾਤ ਦੀ ਦਲਦਲ ਤੋਂ ਛੁਟਕਾਰਾ ਪਾਉਣ ਦਾ ਪ੍ਰਣ ਕੀਤਾ ਜਾਵੇ।

16. ਮਨ ਨੀਵਾਂ ਤੇ ਮਤਿ ਉੱਚੀ ਕਰਨੀ ਨਿਹਾਇਤ ਜ਼ਰੂਰੀ ਹੈ।

17. ਵਿਖਾਵੇ, ਦੰਭ, ਪਾਖੰਡ ਤੇ ਝੂਠ-ਤੂਫ਼ਾਨ ਦੀ ਥਾਏ ਸਾਦਗੀ ਉਤੇ ਪਹਿਰਾ ਦੇਣਾ।

18. ਭ੍ਰਿਸ਼ਟਾਚਾਰ, ਵਿਭਚਾਰ, ਦੁਰਾਚਾਰ ਤੇ ਅਨਾਚਾਰ ਤੋਂ ਤੌਬਾ ਕਰਨੀ ਪਵੇਗੀ।

19. ਗਊ-ਗ਼ਰੀਬ ਦੀ ਰਾਖੀ ਲਈ ਤਤਪਰਤਾ ਵਿਖਾਉਣੀ ਲਾਜ਼ਮੀ ਹੈ।

20. ਬੇਕਸਾਂ, ਮਜ਼ਲੂਮਾਂ, ਲਾਚਾਰਾਂ ਅਤੇ ਬੀਮਾਰਾਂ ਪ੍ਰਤੀ ਦਯਾ-ਭਾਵਨਾ ਰਖਣੀ ਹੋਵੇਗੀ।

21. ਨਿਮਾਣਿਆਂ ਦਾ ਮਾਣ ਬਣਨ ਲਈ ਯਤਨਸ਼ੀਲ ਰਹਿਣਾ ਪਵੇਗਾ।

22. ਅੰਧ ਵਿਸ਼ਵਾਸਾਂ, ਜਾਦੂ-ਟੂਣਿਆਂ, ਜੰਤਰਾਂ-ਮੰਤਰਾਂ, ਵਹਿਮਾਂ-ਭਰਮਾਂ ਤੋਂ ਤੌਬਾ ਕਰਨੀ।

23. ਥਿੱਤਾਂ ਵਾਰਾਂ, ਘੜੀਆਂ-ਪਲਾਂ ਅਤੇ ਦਿਨਾਂ ਸਬੰਧੀ ਗ਼ਲਤ ਧਾਰਣਾਵਾਂ ਤੋਂ ਬਚਣਾ।

24. ਸਿੱਖਾਂ ਲਈ ਚੌਥੇ, ਦਸਵੇਂ ਤੇ 13ਵੇਂ ਆਦਿ ਦੇ ਵਿਚਾਰਾਂ ਦਾ ਖੰਡਨ ਹੋਵੇ।

25. ਇਤਿਹਾਸਕ ਨਿਸ਼ਾਨੀਆਂ, ਗੁਰੂ ਵਰੋਸਾਈਆਂ ਯਾਦਾਂ ਅਤੇ ਧਰਤੀਆਂ ਨੂੰ ਦਿਖਾਵਟੀ ਵਸਤਾਂ, ਸੰਗਮਰਮਰੀ ਲੇਪਾਂ, ਸੋਨ ਸੁਨਹਿਰੀ ਗੁੰਬਦਾਂ ਥੱਲੇ ਦੱਬਣ ਦੀ ਥਾਂ ਇਹ ਯਤਨ ਸਿੱਖ ਪਨੀਰੀ ਦੀ ਸੰਭਾਲ ਲਈ ਕੀਤੇ ਜਾਣ।

26. ਬੇਸ਼ਕੀਮਤੀ ਚਾਨਣੀਆਂ, ਸੁਨਹਿਰੀ ਪਾਲਕੀਆਂ, ਸੋਨੇ ਦੀਆਂ ਕਹੀਆਂ, ਬਾਟੀਆਂ ਤੇ ਚੌਰਾਂ ਦੀ ਬਜਾਏ ਗੁਰੂ ਸਾਹਿਬਾਨ ਵਲੋਂ ਦ੍ਰਿੜਾਈ ਸਾਦਗੀ ਉਤੇ ਪਹਿਰਾ ਦਿਤਾ ਜਾਵੇ।

27. ਗੁਰੂ ਘਰਾਂ ਵਿਚੋਂ ਸਿਰੋਪਾਉ ਦੀ ਬਜਾਏ ਗੁਟਕੇ ਅਤੇ ਕਿਤਾਬਚੇ ਵੰਡੇ ਜਾਣ।

28. ਧੜਾਧੜ ਚੜ ਰਹੇ ਰੁਮਾਲਿਆਂ, ਚਾਨਣੀਆਂ ਅਤੇ ਹੋਰ ਬੇਲੋੜੀਆਂ ਵਸਤਾਂ ਸਬੰਧੀ ਸੰਗਤਾਂ ਨੂੰ ਲਿਖਤੀ ਸੂਚਨਾ ਦੇ ਕੇ ਮੌਜੂਦਾ ਚਲਣ ਰੋਕਿਆ ਜਾਵੇ।

29. ਅਖੌਤੀ ਡੇਰਿਆਂ, ਧਾਰਮਕ ਸੰਪਰਦਾਵਾਂ, ਫ਼ਿਰਕਿਆਂ, ਇਤਿਹਾਸਕ ਅਤੇ ਨਿਜੀ ਗੁਰਦਵਾਰਿਆਂ ਵਿਚਲੀ ਰਹਿਤ ਮਰਿਆਦਾ ਇਕਸਾਰ ਕੀਤੀ ਜਾਵੇ।

30. ਜ਼ਿੰਮੇਵਾਰ ਧਾਰਮਕ ਆਗੂਆਂ, ਪ੍ਰਚਾਰਕਾਂ, ਗ੍ਰੰਥੀਆਂ, ਅਰਦਾਸੀਆਂ, ਰਾਗੀਆਂ, ਕਥਾਕਾਰਾਂ, ਢਾਡੀਆਂ, ਕਵੀਸ਼ਰਾਂ, ਸੇਵਾਦਾਰਾਂ (ਖ਼ਾਸ ਕਰ ਕੇ ਸ੍ਰੀ ਦਰਬਾਰ

ਸਾਹਿਬ ਅੰਮ੍ਰਿਤਸਰ ਦੇ) ਨੂੰ ਦਾੜ੍ਹੀ ਰੰਗਣੋਂ ਵਰਜਿਆ ਜਾਵੇ।

31. ਉਪਰੋਕਤ ਸਭਨਾਂ ਨੂੰ ਮੀਟ ਅਤੇ ਸ਼ਰਾਬ ਦੇ ਸੇਵਨ ਤੋਂ ਰੋਕਿਆ ਜਾਵੇ।

32. ਜ਼ਿੰਮੇਵਾਰ ਅਹੁਦਿਆਂ ਉਤੇ ਆਸੀਨ ਇਨ੍ਹਾਂ ਵਿਅਕਤੀਆਂ ਉਤੇ ਉਲੰਘਣਾ ਦੀ ਸੂਰਤ ਵਿਚ ਸਖ਼ਤ ਅਨੁਸ਼ਾਸਨੀ ਕਾਰਵਾਈ ਕੀਤੀ ਜਾਵੇ।

33. ਲੰਗਰਾਂ ਵਿਚ ਇਕਸਾਰਤਾ ਅਤੇ ਸਾਦਗੀ ਯਕੀਨੀ ਬਣਾਈ ਜਾਵੇ।

34. ਖਾਧ-ਲੰਗਰਾਂ ਦੇ ਨਾਲ-ਨਾਲ ਥਾਂ-ਥਾਂ ਵਿਦਿਅਕ, ਸਾਹਿਤਕ ਅਤੇ ਡਾਕਟਰੀ ਲੰਗਰ ਵੀ ਲਾਏ ਜਾਣ।

35. ਗੁਰਦਵਾਰਿਆਂ (ਖ਼ਾਸ ਕਰ ਕੇ ਇਤਿਹਾਸ) ਦੇ ਪ੍ਰਬੰਧਕਾਂ ਅਤੇ ਸੇਵਾਦਾਰਾਂ ਨੂੰ ਸੰਗਤਾਂ ਨਾਲ ਸਲੀਕੇ, ਤਰੀਕੇ ਅਤੇ ਸ਼ਿਸ਼ਟਾਚਾਰ ਨਾਲ ਵਰਤਣ ਲਈ ਪ੍ਰੇਰਿਆ ਜਾਵੇ।

36. ਸੱਭ ਤੋਂ ਪ੍ਰਮੁੱਖ ਅਤੇ ਸੱਭ ਤੋਂ ਜ਼ਰੂਰੀ ਗੱਲ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਕਮਾਈ ਅਤੇ ਬਖ਼ਸ਼ੀ ਸਿੱਖੀ ਖ਼ਾਲਸਾ ਸਾਜਦੇ ਹੋਏ ਪ੍ਰਚਾਰਕ ਤੇ ਪ੍ਰਸਾਰਕ ਅਸਲ ਅਰਥਾਂ ਵਿਚ ਗੁਰੂ ਵਰੋਸਾਏ ਸਿੱਖ ਬਣਨ ਦਾ ਅਹਿਦ ਕਰਦਿਆਂ ਖ਼ਾਲਸ ਧਰਮ ਉਤੇ ਪੂਰੇ ਉਤਰਨ ਦਾ ਤ੍ਰਾਣ ਲਾਉਣ।

ਸਰਬੰਸਦਾਨੀ ਸਾਹਿਬਾਂ ਦੇ 350ਵੇਂ ਪ੍ਰਕਾਸ਼ ਦਿਹਾੜੇ ਨੂੰ ਯਾਦਗਾਰੀ ਬਣਾਉਣ ਲਈ ਆਉ ਅਪਣੇ ਲਾਲਚੀ, ਸਵਾਰਥੀ, ਸੌੜੇ, ਸਿਆਸੀ ਅਤੇ ਨਿਜੀ ਹਿਤਾਂ ਤੋਂ ਉੱਪਰ ਉਠ ਕੇ ਸਰਬੱਤ ਦੇ ਭਲੇ ਲਈ ਯਤਨ ਕਰੀਏ ਅਤੇ ਲੋਕ ਸੁਖੀਆ ਤੇ ਪ੍ਰਲੋਕ ਸੁਹੇਲਾ ਕਰ ਸਕੀਏ ਤਾਂ ਹੀ ਅਸੀ ਮਾਂ ਗੁਜਰੀ ਦੀਆਂ ਅਸੀਸਾਂ ਦੇ ਭਾਗੀਦਾਰ ਬਣ ਸਕਦੇ ਹਾਂ। ਸੁੰਦਰ ਗਲਿਆਰੇ, ਆਕਰਸ਼ਕ ਪਲਾਜ਼ੇ, ਮਲਟੀਪਰਪਜ਼ ਸ਼ਾਪਿੰਗ ਸੈਂਟਰ ਤਾਂ ਹੀ ਸ਼ੋਭਨੀਕ ਹੋਣਗੇ ਜੇਕਰ ਅਸੀਂ ਆਪਾ ਸੰਵਾਰਨ ਲਈ ਯਤਨਸ਼ੀਲ ਹੋਵਾਂਗੇ।

----- 0 -----

ਸਫਾ 15 ਦਾ ਬਾਕੀ

*ਸਾਹਿਨਸ਼ਾਹ ਔਰੰਗਜ਼ੇਬ ਆਲਮੀਂ ।*
*ਕਿ ਦਾਰਾਏ ਦੌਰ ਅਸਤ ਦੂਰਸਤ ਦੀਂ ।*

( ਭਾਵ ਬੇਸ਼ਕ ਤੂੰ ਮੁਲਕ ਦਾ ਬਾਦਸ਼ਾਹ ਹੈਂ ਪਰ ਈਮਾਨਦਦਾਰੀ ਅਤੇ ਧਰਮ ਤੋਂ ਤਾਂ ਸੱਖਣਾ ਹੀ ਹੈਂ) ।

*ਹਮੂੰ ਮਰਦ ਬਾਅਦ ਸ਼ਵਦ ਸੁਖਨਵਰ ।*
*ਨ ਸ਼ਿਕਮੇ ਦਿਗਰ ਦਰ ਦਹਾਨਿ ਦਿਗਰ ।*

( ਭਾਵ ਮਰਦ ਉਹ ਹੈ ਜੋ ਬਚਨਾਂ ਦਾ ਪੂਰਾ ਹੋਵੇ । ਇਹ ਠੀਕ ਨਹੀਂ ਕਿ ਦਿਲ ਵਿਚ ਕੁੱਝ ਹੋਰ ਹੋਵੇ ਤੇ ਮੂੰਹ ਵਿਚ ਕੁੱਝ ਹੋਰ ) ।

ਗੁਰੂ ਗੋਬਿੰਦ ਸਿੰਘ ਜੀ ੧੭੦੮ ਈ. ਨੂੰ ਨੰਦੇੜ ਸਾਹਿਬ (ਮਹਾਂਰਾਸ਼ਟਰਾ) ਵਿਖੇ ਮਾਤ ਲੋਕ ਸੰਸਾਰ ਨੂੰ ਅਲਵਿਦਾ ਕਹਿ ਗਏ। ਸਰੀਰ ਤਿਆਗਣ ਤੋਂ ਪਹਿਲਾਂ ਆਪ ਨੇ ਸ਼ਬਦ ਗੁਰੂ ਦੀ ਮਹਾਨਤਾ ਦਸਦਿਆਂ ਸਭ ਨੂੰ ਗੁਰੂ ਗ੍ਰੰਥ ਸਾਹਿਬ ਦੇ ਲੜ ਲਾਇਆ।ਇਸ ਬਾਰੇ ਪੰਥ ਪ੍ਰਕਾਸ਼ ਗਿ. ਗਿਆਨ ਸਿੰਘ ਦਾ ਹਵਾਲਾ ਪ੍ਰਸਤੁਤ ਹੈ : -

ਆਗਿਆ ਭਈ ਅਕਾਲ ਕੀ
ਤਬੀ ਚਲਾਯੋ ਪੰਥ ।
ਸਭ ਸਿਖਨ ਕੋ ਹੁਕਮੁ ਹੈ
ਗੁਰੂ ਮਾਨਿਯੋ ਗ੍ਰੰਥ ।
ਗੁਰੂ ਗ੍ਰੰਥ ਜੀ ਮਾਨੀਯੋ
ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭ ਕੋ ਮਿਲਬੋ ਚਹੈ
ਖੋਜਿ ਸ਼ਬਦਿ ਮੇ ਲੇਹਿ ।

ਗੁਰੂ ਗੋਬਿੰਦ ਸਿੰਘ ਜੀ ਦੀ ਉਸਤਤਿ ਵਿਚ ਹਕੀਮ ਅਲਾਹ ਯਾਰ ਖਾਂ ਜੋਗੀ ਦਾ ਬਿਆਨ ਇਸ ਪਰਕਾਰ ਹੈ : -

ਕੁਰਬਾਨੀਆਂ ਕੀ ਤੂ ਨੇ
ਬਹੁਤ ਰਾਹੇ ਹੁਦਾ ਮੇਂ ।
ਦਰਜਾ ਹੈ ਤੇਰਾ ਖਾਸ ਹੀ
ਖਾਸਾਨਿ - ਖੁਦਾ ਮੇਂ ।

ਸਮੁੱਚੇ ਰੂਪ ਵਿਚ ਵੇਖਿਆਂ ਇਹ ਸਪਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਦੇ ਹਿੱਤਾਂ ਲਈ ਸਰਬੰਸ ਵਾਰਿਆ , ਉੱਥੇ ਮਨੁੱਖਤਾ ਲਈ ਦਰਸ਼ਾਇਆ ਮਾਰਗ ਹੀ ਸਾਡਾ ਪੱਥ-ਪਰਦਰਸ਼ਕ ਹੈ ਜੋ ਸਦੀਵ ਕਾਲ ਤੱਕ ਸਾਡੀ ਅਗਵਾਈ ਕਰਦਾ ਰਹੇਗਾ ।

—0—

# ਸਿੱਖ ਸ਼ਹਾਦਤਾਂ ਦੀ ਰੁੱਤ-ਪੋਹ ਦਾ ਮਹੀਨਾ

*ਪਰਮਜੀਤ ਕੌਰ ਸਰਹਿੰਦ*
*98728-98599*

ਸਿੱਖ ਕੌਮ ਲਈ ਪੋਹ ਦਾ ਮਹੀਨਾ ਸ਼ਹੀਦੀ ਮਹੀਨਾ ਹੈ। ਬਿਕਰਮੀ 1761, ਪੋਹ 6-7 ਮੁਤਾਬਿਕ ਸੰਨ 1704, ਦਸੰਬਰ 20 -21, ਮੰਗਲ-ਬੁੱਧ ਦੀ ਵਿਚਕਾਰਲੀ ਰਾਤ ਨੂੰ ਜਿਉਂ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਪਰਿਵਾਰ ਅਤੇ ਸਿੰਘਾਂ ਸਮੇਤ ਅਨੰਦਪੁਰ ਸਾਹਿਬ ਦੀ ਧਰਤ ਸੁਹਾਵੀ ਤੋਂ ਪੈਰ ਪੁੱਟਿਆ ਤਾਂ ਸਿੰਘ ਸੂਰਮੇ ਸ਼ਹਾਦਤ ਦਰ ਸ਼ਹਾਦਤ ਦੇਂਦੇ ਗਏ ਤੇ ਇਹ ਸ਼ਹਾਦਤਾਂ ਦੀ ਰੁੱਤ ਦੁਨੀਆਂ ਭਰ ਵਿੱਚ ਹੋਈਆਂ ਸ਼ਹਾਦਤਾਂ ਵਿੱਚੋਂ ਲਾਸਾਨੀ ਹੋ ਨਿੱਬੜੀ।

ਬੇਸ਼ਕ ਅਦੁੱਤੀ ਸ਼ਹੀਦੀਆਂ ਦੀ ਕਹਾਣੀ ਸਿੱਖ ਧਰਮ ਵਿੱਚ ਪਹਿਲਾਂ ਹੀ ਸ਼ੁਰੂ ਹੋ ਚੁੱਕੀ ਸੀ। ਗੁਰੂ ਅਰਜਨ ਦੇਵ ਜੀ, ਗੁਰੂ ਤੇਗ ਬਹਾਦਰ ਜੀ ਤੇ ਬਹੁਤ ਸਾਰੇ ਸਿੱਖ ਸੇਵਕ ਮੁਗਲ ਰਾਜਿਆਂ ਨੇ ਸ਼ਹੀਦ ਕਰਵਾਏ ਪਰ ਪੋਹ ਦੇ ਮਹੀਨੇ ਤਾਂ ਸ਼ਹਾਦਤਾਂ ਦੀ ਲੜੀ ਹੀ ਬਣ ਗਈ ਜਿਸ ਕਾਰਨ ਪੁਰਾਣੇ ਸਮੇਂ ਲੋਕ ਇਸ ਮਹੀਨੇ ਨੂੰ ਸ਼ਹੀਦੀ ਮਹੀਨਾ ਹੀ ਗਿਣਦੇ ਸਨ। ਸੀਨਾ-ਬ-ਸੀਨਾ ਇਹ ਪਿਰਤ ਵੀ ਚੱਲਦੀ ਰਹੀ ਕਿ ਪੋਹ ਦੇ ਮਹੀਨੇ ਸਿੱਖ ਪਰਿਵਾਰਾਂ ਜਾਂ ਸਿੱਖਾਂ ਦੀਆਂ ਸੱਚ, ਧਰਮ ਤੇ ਇਨਸਾਫ਼ ਲਈ ਦਿੱਤੀਆਂ ਕੁਰਬਾਨੀਆਂ ਨੂੰ ਯਾਦ ਰੱਖਣ ਵਾਲ਼ੇ ਹੋਰ ਲੋਕ ਵੀ ਪੋਹ ਦੇ ਮਹੀਨੇ ਵਿਆਹ-ਸ਼ਾਦੀ ਜਾਂ ਕੋਈ ਹੋਰ ਖ਼ੁਸ਼ੀ ਦਾ ਸਮਾਗਮ ਰਚਾਉਣ ਤੋਂ ਗੁਰੇਜ਼ ਕਰਦੇ ਹਨ। ਭਾਵੇਂ ਪਿਛਲੇ ਸਮੇਂ ਨਾਲੋਂ ਹੁਣ ਇਸ ਰਾਵਇਤ ਵਿੱਚ ਬਦਲਾਉ ਆ ਗਿਆ ਹੈ ਪਰ ਫਿਰ ਵੀ ਇਹ ਗੱਲ ਮਨਾਂ ਵਿੱਚ ਜ਼ਰੂਰ ਰਹਿੰਦੀ ਹੈ ਕਿ ਇਹ ਸ਼ਹੀਦੀ ਮਹੀਨਾ ਹੈ।

ਇਨ੍ਹਾਂ ਮਹਾਨ ਸ਼ਹੀਦਾਂ ਨੂੰ ਯਾਦ ਕਰਦਿਆਂ ਉਨਾਂ ਸਿੰਘਾਂ ਦੀ ਜਨਮ ਭੂਮੀ ਦੀ ਗੱਲ ਕਰਨੀ ਜ਼ਰੂਰੀ ਹੈ। ਗੁਰੂ ਤੇਗ ਬਹਾਦਰ ਜੀ ਨੇ ਇੱਕ ਛੋਟਾ ਜਿਹਾ ਪਿੰਡ ਪਹਾੜੀ ਰਾਜਿਆਂ ਤੋਂ ਖਰੀਦਿਆ ਜਿਸ ਦਾ ਨਾਂ ਮਾਖੋਵਾਲ਼ ਸੀ। ਗੁਰੂ ਜੀ ਨੇ ਉਸ ਦਾ ਨਾਂ ਬਦਲ ਕੇ ਮਾਤਾ ਜੀ ਦੇ ਨਾਂ 'ਤੇ 'ਨਾਨਕੀ ਚੱਕ' ਰੱਖ ਦਿੱਤਾ ਤੇ ਫਿਰ ਸਮਾਂ ਪਾ ਕੇ 'ਅਨੰਦਪੁਰ' ਰੱਖ ਦਿੱਤਾ। ਇਹ ਨਾਂ ਮਾਖੋਵਾਲ, ਨਾਨਕੀ ਚੱਕ ਤੇ ਅਨੰਦਪੁਰ ਤੋਂ ਅੱਜ 'ਅਨੰਦਪੁਰ ਸਾਹਿਬ' ਬਣ ਕੇ ਤੇ ਪਵਿੱਤਰ ਸਥਾਨ ਖਾਲਸੇ ਦੀ ਜਨਮ ਭੂਮੀ ਬਣ ਕੇ ਸੰਸਾਰ ਵਿੱਚ ਪ੍ਰਸਿੱਧ ਹੋਇਆ। ਇਸੇ ਅਨੰਦਪੁਰ ਸਾਹਿਬ ਦੇ ਕਿਲ੍ਹਾ ਅਨੰਦਗੜ੍ਹ ਨੂੰ ਮੁਗਲਾਂ ਦੇ ਪਹਾੜੀ ਰਾਜਿਆਂ ਦੀਆਂ ਮੱਕਾਰੀਆਂ ਤੇ ਝੂਠੀਆਂ ਸੌਂਹਾਂ ਦੀ ਅਸਲੀਅਤ ਸਮਝਦੇ ਹੋਏ ਵੀ ਗੁਰੂ ਗੋਬਿੰਦ ਸਿੰਘ ਨੂੰ ਛੱਡਣਾ ਹੀ ਪਿਆ। ਇਸ ਤੋਂ ਪਹਿਲਾਂ ਵੀ ਮੁਗਲਾਂ ਜਾਂ ਪਹਾੜੀ ਰਾਜਿਆਂ ਨਾਲ਼ ਹੋਈਆਂ ਝੜੱਪਾਂ ਵਿੱਚ ਵੀ ਸਿੰਘ ਸ਼ਹੀਦ ਹੋਏ ਪਰ ਇਸ ਤੋਂ ਬਾਅਦ ਸਰਸਾ ਨਦੀ ਤੋਂ ਲੈ ਕੇ ਚਮਕੌਰ ਸਾਹਿਬ ਤੇ ਫਿਰ ਫ਼ਤਹਿਗੜ੍ਹ ਸਾਹਿਬ (ਸਰਹਿੰਦ) ਆ ਕੇ ਤਾਂ ਜ਼ੁਲਮ ਦੀ ਇੰਤਹਾ ਹੀ ਹੋ ਗਈ। ਸਦੀਆਂ ਬੀਤ ਗਈਆਂ ਹਨ ਇਸ ਜ਼ੁਲਮ ਦੀ ਤੇ ਸਬਰ ਦੀ ਹੱਦ ਵਾਲ਼ੇ ਖ਼ੂਨੀ ਸਾਕੇ ਨੂੰ ਪਰ ਜਦੋਂ ਸ਼ਹੀਦਾਂ ਦੀ ਯਾਦ ਵਿੱਚ ਹਰ ਵਰ੍ਹੇ ਪੋਹ ਦੇ ਮਹੀਨੇ ਇਕੱਠ ਹੁੰਦੇ ਹਨ ਸ਼ਹੀਦੀ ਦਿਵਸ ਮਨਾਏ ਜਾਂਦੇ ਹਨ ਤਾਂ ਜਾਪਦਾ ਹੈ ਜਿਵੇਂ ਇਹ ਕੱਲ ਦੀ ਬੀਤੀ ਹੋਵੇ ਤੇ ਮੱਲੋਮੱਲੀ ਇਨ੍ਹਾਂ ਸ਼ਹੀਦਾਂ ਦੀ ਯਾਦ 'ਚ ਸਿਰ ਝੁਕ ਜਾਂਦੇ ਹਨ।

ਕਿਲ੍ਹਾ ਅਨੰਦਗੜ੍ਹ ਛੱਡਣ ਸਮੇਂ ਗੁਰੂ ਜੀ ਨਾਲ ਕਿੰਨੇ ਸਿੰਘ ਸਨ ਇਸ ਬਾਰੇ ਇਤਹਾਸਕਾਰਾਂ ਵਿੱਚ ਮੱਤਭੇਦ ਹਨ। ਉਘੇ ਇਤਹਾਸਕਾਰ ਈ.ਸੀ. ਅਰੋੜਾ ਦੀ ਪੁਸਤਕ ' ਪੰਜਾਬ ਦਾ ਇਤਹਾਸ '
ਦੇ ਪੰਨਾ 233 ਉੱਤੇ ਗੁਰੂ ਜੀ ਨਾਲ਼ 1500 ਸਿੰਘਾਂ ਦੇ ਕਾਫ਼ਲੇ ਦਾ ਜ਼ਿਕਰ ਹੈ ਪਰ ਪ੍ਰੋ. ਹਰਬੰਸ ਸਿੰਘ ਦੀ ਪੁਸਤਕ

'ਗੁਰੂ ਗੋਬਿੰਦ ਸਿੰਘ ' ਦੇ ਪੰਨਾ 110, ਅਨੁਸਾਰ ਇਸ ਕਾਫ਼ਲੇ 'ਚ 500 ਦੱਸੇ ਗਏ ਹਨ। ਇਸ ਬਾਰੇ ਲੇਖਕਾਂ ਦੀਆਂ ਵੱਖ-ਵੱਖ ਰਾਵਾਂ ਹਨ ਫਿਰ ਵੀ ਇਹ ਤਾਂ ਸ਼ਪੱਸ਼ਟ ਹੈ ਕਿ ਸਿੰਘਾਂ ਦੀ ਗਿਣਤੀ ਮੁਗਲਾਂ ਦੀਆਂ ਫੌਜਾਂ ਦੇ ਮੁਕਾਬਲੇ ਬਹੁਤ ਥੋੜ੍ਹੀ ਸੀ ਤੇ ਜਿਗਰਾ ਬਹੁਤ ਵੱਡਾ ਸੀ। ਅਨੰਦਪੁਰ ਛੱਡ ਕੇ ਗੁਰੂ ਜੀ ਕੀਰਤਪੁਰ ਸਾਹਿਬ ਹੁੰਦੇ ਹੋਏ ਚਮਕੌਰ ਸਾਹਿਬ ਵੱਲ ਵਧੇ। ਸਰਸਾ ਨਦੀ 'ਤੇ ਸਿੰਘਾਂ ਸਮੇਤ ਪਰਿਵਾਰ ਵੀ ਵਿੱਛੜ ਗਿਆ। ਉੱਥੇ 'ਗੁ: ਪਰਿਵਾਰ ਵਿਛੋੜਾ' ਸੁਭਾਏਮਾਨ ਹੈ। ਇੱਥੇ ਵੀ ਸਿੰਘ ਸੂਰਮੇ ਸ਼ਹੀਦ ਹੋਏ ਤੇ ਕੁਝ ਸਰਸਾ ਨਦੀ ਵਿੱਚ ਵਹਿ ਗਏ ਵੱਡਮੁੱਲਾ ਇਤਹਾਸ ਵੀ ਸਰਸਾ ਨਦੀ ਦੀ ਭੇਟ ਚੜ੍ਹ ਗਿਆ।

ਪੋਹ ਦੇ ਮਹੀਨੇ 6-7-8 ਪੋਹ ਨੂੰ ਚਮਕੌਰ ਸਾਹਿਬ ਵਿਖੇ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਬਾਬਾ ਜੁਝਾਰ ਸਿੰਘ ਮੁੱਠੀ ਭਰ ਸਿੰਘਾਂ ਨਾਲ਼ ਮੁਗਲਾਂ ਦੀ ਭਾਰੀ ਫੌਜ ਦਾ ਟਾਕਰਾ ਕਰਦੇ ਹੋਏ, ਮੁਗਲ ਸੈਨਾ ਦੇ ਆਹੂ ਲਾਹੁੰਦੇ ਹੋਏ, ਰਣ ਭੂਮੀ ਵਿੱਚ ਸ਼ਹੀਦ ਹੋ ਗਏ। ਅਨੰਦਗੜ੍ਹ ਦਾ ਕਿਲ ' ਛੱਡ ਆਏ ਸਿੰਘਾਂ ਵਿੱਚੋਂ ਕੁਝ ਸਰਸਾ ਨਦੀ 'ਤੇ ਅਤੇ ਬਾਕੀ ਚਮਕੌਰ ਦੀ ਜੰਗ 'ਚ ਸ਼ਹੀਦ ਹੋ ਗਏ ਕੇਵਲ ਤਿੰਨ ਸਿੰਘ, ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਹੀ ਇਤਹਾਸਕਾਰਾਂ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨਾਲ਼ ਗਏ। ਬਹੁਤ ਸਾਰੇ ਸ਼ਹੀਦਾਂ ਦੇ ਨਾਂ ਸਿੱਖ ਇਤਹਾਸ ਦੇ ਸੁਨਿਹਰੀ ਪਰ ਖ਼ੂਨ ਨਾਲ਼ ਭਿੱਜੇ ਪੰਨਿਆਂ 'ਤੇ ਉਕਰੇ ਗਏ ਤੇ ਬਹੁਤ ਸਾਰੇ ਗੁੰਮਨਾਮ ਹੀ ਸ਼ਹਾਦਤ ਦਾ ਜਾਮ ਪੀ ਗਏ। ਗੁਰਦੁਆਰਾ ਭੱਠਾ ਸਾਹਿਬ ਤੇ ਮਾਛੀਵਾੜੇ ਗੁ: ਚਰਨ ਕੰਵਲ ਸਾਹਿਬ ਵੀ ਪੋਹ ਦੇ ਮਹੀਨੇ ਸ਼ਹੀਦਾਂ ਦੀ ਯਾਦ 'ਚ ਭਾਰੀ ਇੱਕਠ ਹੁੰਦੇ ਤੇ ਦੀਵਾਨ ਸਜਦੇ ਹਨ। ਪੋਹ ਦੇ ਮਹੀਨੇ ਹੀ ਸਰਹਿੰਦ (ਫ਼ਤਹਿਗੜ੍ਹ ਸਾਹਿਬ) ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦੇ ਬਾਬਾ ਜੋਰਾਵਰ ਸਿੰਘ ਬਾਬਾ ਫਤਹਿ ਸਿੰਘ ਸੂਬਾ ਸਰਹਿੰਦ ਨੇ ਨੀਹਾਂ 'ਚ ਚਿਣਾ ਕੇ ਸ਼ਹੀਦ ਕਰਵਾਏ। ਪੋਹ ਦੇ ਇਹ ਦਿਨ ਸਿੱਖ ਕੌਮ ਜਾਂ ਸਿੱਖੀ ਸਿਧਾਂਤਾਂ ਨੂੰ ਪਿਆਰ ਕਰਨ ਵਾਲ਼ੇ ਤੇ ਉਨ ' ਅਨੁਸਾਰ ਚੱਲਣ ਵਾਲ਼ੇ ਹਰ ਇਨਸਾਨ ਲਈ ਬਹੁਤ ਦੁੱਖ ਭਰੇ ਪਰ ਮਾਣ ਮੱਤੇ ਦਿਨ ਹਨ। ਹਰ ਵਰ੍ਹੇ 11-12-13 ਪੋਹ ਨੂੰ ਮਹਾਨ ਬਾਲ ਸ਼ਹੀਦਾਂ ਅਤੇ ਮਾਤਾ ਗੁਜਰੀ ਜੀ ਦੀ ਯਾਦ ਨੂੰ ਸਮਰਪਿਤ ਸ਼ਹੀਦੀ ਦਿਵਸ ਮਨਾਇਆ ਜਾਂਦਾ ਹੈ ਜਿਸ ਵਿੱਚ ਲੱਖਾਂ ਹੀ ਲੋਕ ਦੂਰੋਂ-ਪਾਰੋਂ ਤੇ ਦੇਸ਼-ਵਿਦੇਸ਼ ਤੋਂ ਸ਼ਹੀਦੀ ਸਥਾਨ ਗੁ: ਫ਼ਤਹਿਗੜ੍ਹ ਸਾਹਿਬ ਤੇ ਗੁ: ਜੋਤੀ ਸਰੂਪ ਸਾਹਿਬ ਵਿਖੇ ਸ਼ਹੀਦਾਂ ਨੂੰ ਨਤਮਸਤਕ ਹੋਣ ਲਈ ਆਉਂਦੇ ਹਨ।

ਪੋਹ ਦੇ ਸ਼ਹੀਦਾਂ ਵਿੱਚ ਅਜਿਹੇ ਗੁਰੂ ਪਿਆਰੇ ਸੇਵਕ ਵੀ ਸਨ ਜੋ ਪਰਿਵਾਰ ਸਮੇਤ ਸ਼ਹੀਦੀਆਂ ਪਾ ਗਏ। ਇਨ੍ਹ ' ਵਿੱਚ ਭਾਈ ਜੈਤਾ ਜੀ ਦਾ ਨਾਂ ਵੀ ਸ਼ਾਮਲ ਹੈ ਜੋ ਅੰਮ੍ਰਿਤ ਛੱਕਣ ਤੋਂ ਬਾਅਦ ਭਾਈ ਜੀਵਨ ਸਿੰਘ ਦੇ ਨਾਉਂ ਨਾਲ਼ ਜਾਣੇ ਜਾਂਦੇ ਰਹੇ। ਭਾਈ ਜੈਤਾ ਜੀ ਬਾਰੇ ਆਮ ਲੋਕਾਂ ਵਿੱਚ ਜ਼ਿਆਦਾ ਤਰ ਇਤਹਾਸ ਵਿੱਚ ਦੋ ਗੱਲਾਂ ਦਾ ਬਹੁਤ ਜ਼ਿਕਰ ਹੈ ਕਿ ਭਾਈ ਜੈਤਾ ਜੀ ਮੁਗਲ ਸਲਤਨਤ ਵੱਲੋਂ ਚਾਂਦਨੀ ਚੌਂਕ ਦਿੱਲੀ ਵਿੱਚ ਸ਼ਹੀਦ ਕੀਤੇ ਗਏ ਗੁਰੂ ਤੇਗ ਬਹਾਦਰ ਜੀ ਦਾ ਸੀਸ, ਆਪਣੀ ਜਾਨ ਤਲੀ 'ਤੇ ਧਰ ਕੇ ਅਨੰਦਪੁਰ ਸਾਹਿਬ ਲੈ ਕੇ ਗਏ। ਮੁਗਲਾਂ ਵੱਲੋਂ ਸਿੱਖ ਸ਼ਰਧਾਲੂਆਂ 'ਤੇ ਢਾਹੇ ਜਾ ਰਹੇ ਜ਼ੁਲਮ ਦੀ ਬਲਦੀ ਅੱਗ 'ਚੋਂ ਗੁਰੂ ਜੀ ਦਾ ਸੀਸ ਲੈ ਕੇ ਨਿਕਲ ਜਾਣ ਦੀ ਦਲੇਰੀ ਕਰਨੀ ਹਾਰੀ-ਸਾਰੀ ਦਾ ਕੰਮ ਨਹੀਂ ਸੀ। ਦੂਜਾ ਜ਼ਿਕਰ ਭਾਈ ਜੈਤਾ ਜੀ ਬਾਰੇ ਇਹ ਹੁੰਦਾ ਹੈ ਕਿ ਪਿਤਾ ਗੁਰੂ ਦਾ ਸੀਸ ਲੈ ਕੇ ਪੁੱਜੇ 'ਜੈਤੇ' ਨੂੰ ਬਾਲ ਗੋਬਿੰਦ ਰਾਇ (ਗੁਰੂ ਗੋਬਿੰਦ ਸਿੰਘ ਜੀ) ਨੇ 'ਰੰਗਰੇਟਾ ਗੁਰੂ ਕਾ ਬੇਟਾ' ਕਹਿ ਸੀਨੇ ਨਾਲ਼ ਲਾਇਆ ਤੇ ਮਾਣ ਬਖ਼ਸ਼ਿਆ। ਇਨ੍ਹ ' ਦੋ ਘਟਨਾਵਾਂ ਤੋਂ ਇਲਾਵਾ ਭਾਈ ਜੈਤਾ ਜੀ ਦੇ ਜੀਵਨ ਬਾਰੇ ਬਹੁਤ ਸਾਰੇ ਛੁਪੇ ਹੋਏ ਤੱਥ ਵੀ ਹਨ ਜੋ ਵਿਚਾਰਨਯੋਗ ਵੀ ਹਨ ਤੇ ਮਾਣ ਮੱਤੇ ਵੀ।

ਪ੍ਰਸਿੱਧ ਲੇਖਕ ਸ: ਬਲਦੇਵ ਸਿੰਘ ਦੀ ਪੁਸਤਕ 'ਪੰਜਵਾਂ ਸਾਹਿਬਜ਼ਾਦਾ', ਭਾਈ ਜੈਤਾ ਉਰਫ਼ ਬਾਬਾ ਜੀਵਨ

*ਬਾਕੀ ਸਫ਼ਾ 25 'ਤੇ*

# ਗੁਰੂ ਗੋਬਿੰਦ ਸਿੰਘ ਜੀ ਦੀ ਸਖਸ਼ੀਅਤ

*ਰਣਜੀਤ ਸਿੰਘ*
*ਸਟੇਟ ਤੇ ਨੈਸ਼ਨਲ ਅਵਾਰਡੀ ਹੈਡਮਾਸਟਰ (ਸੇਵਾ ਮੁਕਤ)*
*9915515436*

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਉਸ ਸਮੇਂ ਹੋਇਆ ਜਦੋਂ ਭਾਰਤ ਵਰਸ਼ ਵਿੱਚ ਪੰਜ ਸੌ ਸਾਲਾਂ ਤੋਂ ਪੱਕੇ ਪੈਰਾਂ ਤੇ ਖੜ੍ਹਾ ਹੋਇਆ ਇਸਲਾਮੀ ਰਾਜ ਐਨ ਸਿਖਰ ਤੇ ਸੀ। ਜੀਓ ਅਤੇ ਜੀਉਣ ਦਿਓ ਦੇ ਆਦਰਸ਼ ਤੋਂ ਡਿੱਗ ਕੇ ਧੱਕੇ ਸ਼ਾਹੀ ਅਤੇ ਜ਼ੁਲਮ ਨਾਲ ਰਾਜ ਚੱਲ ਰਿਹਾ ਸੀ। ਸ਼ਾਹੀ ਕਰਮਚਾਰੀਆਂ ਵੱਲੋਂ ਪਹਿਲਾਂ ਵੀ ਬਥੇਰੀਆਂ ਮਨ ਆਈਆਂ ਅਤੇ ਬੇਨਿਆਈਆਂ ਪਰਜਾ ਨਾਲ ਕੀਤੀਆਂ ਜਾ ਰਹੀਆਂ ਸਨ ਪਰ ਹੁਣ ਸਿੱਧਾ ਬਾਦਸ਼ਾਹ ਵੱਲੋਂ ਤਲਵਾਰ ਦੇ ਜ਼ੋਰ ਨਾਲ ਇਸਲਾਮ ਫੈਲਾਉਣ ਅਤੇ ਹਿੰਦੂਆਂ ਦਾ ਖੁਰਾ ਖੋਜ ਮਿਟਾਉਣ ਦਾ ਬੀੜਾ ਚੁੱਕਿਆ ਹੋਇਆ ਸੀ। ਕੇਵਲ ਹਿੰਦੂਆਂ ਦਾ ਹੀ ਨਹੀਂ ਸਗੋਂ ਸ਼ੀਆਂ ਮੁਸਲਮਾਨ ਵੀ ਜਿਹੜੇ ਔਰੰਗਜ਼ੇਬ ਦੇ ਮਜ਼ਹਬ ਸੁੰਨੀ ਇਸਲਾਮ ਦੇ ਵਿਰੋਧੀ ਸਨ, ਹਿੰਦੂਆਂ ਵਾਂਗ ਕਤਲ ਕੀਤੇ ਜਾਂਦੇ ਸਨ। ਹਿੰਦੂ ਮਾਪਿਆਂ ਪਾਸੋਂ ਉਹਨਾਂ ਦੀਆਂ ਕੁਆਰੀਆਂ ਲੜਕੀਆਂ, ਭਰਾਵਾਂ ਪਾਸੋਂ ਉਹਨਾਂ ਦੀਆਂ ਜਵਾਨ ਭੈਣਾਂ ਮਰਦਾਂ ਪਾਸੋਂ ਉਹਨਾਂ ਦੀਆਂ ਪਤੀਬ੍ਰਤ ਪਤਨੀਆਂ ਧੱਕੇਸ਼ਾਹੀ ਨਾਲ ਖੋਹੀਆਂ ਜਾਂਦੀਆਂ ਸਨ। ਇਹਨਾਂ ਅੱਤਿਆਚਾਰਾਂ ਨੇ ਹਿੰਦੂ ਸਮਾਜ ਨੂੰ ਜੋ ਪਹਿਲਾਂ ਹੀ ਗੁਲਾਮੀ ਕਾਰਣ ਕਾਇਰ ਹੋ ਚੁੱਕਾ ਸੀ, ਹੋਰ ਡਰਾਕਲ ਬਣ ਗਿਆ। ਹੁਣ ਕਿਸੇ ਛੋਟੇ ਮੋਟੇ ਯੋਧੇ ਦਾ ਕੰਮ ਨਹੀਂ ਸੀ ਕਿ ਅਜਿਹੇ ਕੱਟੜ ਅਤੇ ਭਿਆਨਕ ਰਾਜ ਦੇ ਵਿਰੁੱਧ ਕੁੱਝ ਬੋਲ ਸਕੇ।

ਦੂਜੇ ਪਾਸੇ ਗੁਰੂ ਗੋਬਿੰਦ ਸਿੰਘ ਜੀ ਵੱਲ ਵੇਖੋ। ਉਮਰ ਕੇਵਲ ਦਸ ਸਾਲ ਦੀ, ਨਾ ਕੋਈ ਨਾਲ ਸਲਾਹਕਾਰ, ਨਾ ਕੋਈ ਸਬੰਧੀ ਮੱਦਦਗਾਰ, ਨਾ ਕੋਈ ਫੌਜ ਜਾਂ ਲਸ਼ਕਰ, ਨਾ ਉਸ ਸਮੇਂ ਕੋਈ ਕਿਲਾ ਜਾਂ ਰਿਆਸਤ। ਟਾਕਰੇ ਲਈ ਇੱਕ ਪਾਸੇ ਦੇਸ਼ ਦੀ ਵੱਡੀ ਤਾਕਤ ਦਾ ਮਾਲਕ ਔਰੰਗਜ਼ੇਬ ਅਤੇ ਦੂਜੇ ਪਾਸੇ ਅਕ੍ਰਿਤਘਨ ਪਹਾੜੀ ਰਾਜੇ ਗੋਂਦਾ ਗੁੰਦ ਰਹੇ ਸਨ। ਤੀਜੇ ਪਾਸੇ ਘਰ ਦੇ ਭੇਤੀ ਬਾਬਾ ਧੀਰਮਲ ਤੇ ਰਾਮ ਰਾਏ ਦੁਸ਼ਮਨਾਂ ਨੂੰ ਕਨਸੋਆਂ ਦੇ ਰਹੇ ਸਨ ਅਤੇ ਚੌਥੇ ਨਿਘਰੇ ਹੋਏ ਤੇ ਡਰਾਕਲ ਲੋਕ ਸਗੋਂ ਰਾਹ ਵਿੱਚ ਰੋੜਾ ਬਣ ਰਹੇ ਸਨ।

ਪਰ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਗੱਲ ਸਮਝ ਲਈ ਸੀ ਕਿ ਇਹਨਾਂ ਡਰਾਕਲ ਤੇ ਕਾਇਰ ਲੋਕਾਂ ਵਿੱਚੋਂ ਹੀ ਯੋਧੇ ਤੇ ਸੂਰਬੀਰ ਪੈਦਾ ਹੋਣੇ ਹਨ। ਬਹਾਦਰ ਸੂਰਮੇ ਕਿਤੇ ਬਾਹਰੋਂ ਪੈਦਾ ਨਹੀਂ ਹੋਣੇ। ਗੁਰੂ ਗੋਬਿੰਦ ਸਿੰਘ ਜੀ ਨੇ ਇਹਨਾਂ ਗਿੱਦੜਾਂ ਨੂੰ ਹੀ ਸ਼ੇਰ ਬਣਾਇਆ। ਉਹ ਲੋਕ ਜੋ ਬਿਲਕੁਲ ਨਕਾਰੇ ਹੋ ਚੁੱਕੇ ਸਨ ਉਹਨਾਂ ਵਿੱਚ ਅੰਮ੍ਰਿਤ ਦੀ ਸ਼ਕਤੀ ਭਰ ਕੇ ਵੱਡੇ ਵੱਡੇ ਜਰਨੈਲਾਂ ਦੇ ਮੁਕਾਬਲੇ ਤੇ ਖੜ੍ਹੇ ਕਰ ਦਿੱਤੇ। ਚਮਕੌਰ ਦੀ ਨਿੱਕੀ ਜਿਹੀ ਹਵੇਲੀ ਵਿੱਚ ਸਿਰਫ 40 ਸਿੰਘਾਂ ਨੇ ਲੱਖਾਂ ਦੀ ਫੌਜ ਦਾ ਮੁਕਾਬਲਾ ਕੀਤਾ।

ਇਸੇ ਲਈ ਪ੍ਰਸਿੱਧ ਇਤਿਹਾਸਕਾਰ ਕਨਿੰਘਮ ਲਿਖਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸਖਸ਼ੀਅਤ ਨੂੰ ਸਮਝਣ ਲਈ ਸਾਨੂੰ ਇੱਕ ਤੇਜ ਰਫਤਾਰ ਸੋਚ ਰੂਪੀ ਘੋੜੇ ਤੇ ਸਵਾਰ ਹੋਣਾ ਪਵੇਗਾ। 42 ਸਾਲ ਤੋਂ ਵੀ ਘੱਟ ਉਮਰ ਵਿੱਚ ਜੋ ਬਖਸ਼ਿਸ਼ਾਂ, ਕਰਤੱਵ ਤੇ ਜੀਵਨ ਕਾਰਨਾਮੇ ਗੁਰੂ ਸਾਹਿਬ ਨੇ ਕੀਤੇ, ਉਹਨਾਂ ਦਾ ਜਾਇਜਾ ਲੈਣਾ ਵੀ ਕਠਿਨ ਹੈ। ਏਨੀ ਛੋਟੀ ਉਮਰ ਵਿੱਚ ਏਨੇ ਮਹਾਨ ਕਾਰਨਾਮੇ ਕਰ ਜਾਣਾ ਇੱਕ ਕਰਾਮਾਤ ਤੋਂ ਘੱਟ ਨਹੀਂ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ ਜਹਿਦ ਦਾ ਜੀਵਨ ਸੀ। ਗੁਰੂ ਸਾਹਿਬ ਦੇ ਅਨਿਨ ਸੇਵਕ ਭਾਈ ਨੰਦ ਲਾਲ ਸਿੰਘ ਜੀ ਆਪਣੀ ਰਚਨਾ ਗੰਜਨਾਮਾ ਵਿੱਚ ਗੁਰੂ ਸਾਹਿਬ ਦੀ ਸਖਸ਼ੀਅਤ ਬਾਰੇ ਲਿਖਦੇ ਹਨ ਕਿ ਗੁਰੂ ਸਾਹਿਬ ਦੀ ਸਖਸ਼ੀਅਤ ਸੱਚ ਨੂੰ ਰੌਸ਼ਨ ਕਰਨ ਵਾਲੀਆਂ ਨੌ ਮਸ਼ਾਲਾਂ ਦਾ ਨਜਾਰਾ ਦਰਸਾਉਣ ਵਾਲੀ ਅਤੇ ਝੂਠ ਤੇ ਕੁਸੱਤ ਦੀ ਰਾਤ ਦੇ ਹਨੇਰੇ ਨੂੰ ਨਾਸ਼ ਕਰਨ ਵਾਲੀ ਹੈ। ਗੁਰੂ ਸਾਹਿਬ ਦੀ ਸਿੱਖਿਆ ਤੇ ਆਗਿਆ ਦਾ ਨਗਾਰਾ ਨੌ ਜਹਾਨਾਂ ਵਿੱਚ

ਵੱਜ ਰਿਹਾ ਹੈ। ਉਹਨਾਂ ਦੇ ਬੋਲ ਐਸੇ ਮਿੱਠੇ ਸਨ ਕਿ ਮੁਰਦਿਆਂ ਵਿੱਚ ਵੀ ਜਾਨ ਪਾ ਦਿੰਦੇ ਸਨ। ਉਹ ਬੇਹੋਸ਼ੀ ਵਾਲੀ ਨਹੀਂ ਹੋਸ਼ਾਂ ਵਾਲੀ ਮਸਤੀ ਦਿੰਦੇ ਸਨ। ਗੁਰੂ ਪਾਤਸ਼ਾਹ ਦੇ ਪ੍ਰਸਿੱਧ ਦਰਬਾਰੀ ਕਵੀ ਹੰਸ ਰਾਮ ਜੀ ਨੇ ਆਪ ਨੂੰ ਪਰਮਉਦਾਰ ਪਰ-ਪੀਰ ਕੋ ਹਰਨਹਾਰ ਕਰਕੇ ਲਿਖਿਆ ਹੈ। ਉਸ ਦਾ ਕਹਿਣਾ ਹੈ ਕਿ ਜਿਹੜੇ ਲੋਕ ਰਾਜਿਆਂ ਦੇ ਦਰਬਾਰ ਵਿੱਚ ਜਾਣ ਲਈ ਮਹੀਨਿਆਂ ਬੱਧੀ ਤਰਸਦੇ ਰਹਿੰਦੇ ਸਨ, ਉਹੀ ਲੋਕ ਗੁਰੂ ਦਰਬਾਰ ਵਿੱਚ ਦਰਬਾਨ ਬਣੇ ਵੇਖੇ ਜਾ ਸਕਦੇ ਸਨ।

ਲਹੌਰ ਦੇ ਰਹਣ ਵਾਲਾ ਕਵੀ ਅੰਮ੍ਰਿਤ ਰਾਏ ਜੋ ਆਪ ਜੀ ਦਾ ਸਮਕਾਲੀ ਹੋਇਆ ਹੈ। ਆਪ ਜੀ ਦੀ ਸ਼ਖ਼ਸੀਅਤ ਦਾ ਵਰਨਣ ਕਰਦੇ ਹੋਏ ਲਿਖਦਾ ਹੈ ਕਿ ਸਾਰੇ ਦੇ ਸਾਰੇ ਨੌ ਰਸ ਆਪ ਦੀ ਸਖਸ਼ੀਅਤ ਵਿੱਚ ਡੁੱਲ੍ਹ ਡੁੱਲ੍ਹ ਪੈਂਦੇ ਸਨ। ਆਪ ਜੀ ਦੀ ਬਹਾਦਰੀ ਦਾ ਵਰਨਣ ਕਰਦੇ ਹੋਏ ਜਦੋਂ ਉਹ ਬੀਰ ਰਸ ਦੀ ਚਰਚਾ ਕਰਦਾ ਹੈ ਤਾਂ ਲਿਖਦਾ ਹੈ ਕਿ "ਕਾਇਰਾਂ ਨੂੰ ਸ਼ੇਰ ਬਣਾ ਕੇ ਜੰਗ ਵਿੱਚ ਲੜਾ ਦੇਣਾ, ਹਲਵਾਈਆਂ ਤੇ ਉਦਾਸੀਆਂ ਕੋਲੋਂ ਸਮੇਂ ਦੇ ਵੱਡੇ ਵੱਡੇ ਜਰਨੈਲ ਮਰਵਾ ਦੇਣਾ, ਆਪ ਜੀ ਦਾ ਹੀ ਕੰਮ ਸੀ।" ਪ੍ਰਸਿੱਧ ਕਵੀ ਹੀਰ ਆਪ ਜੀ ਦੀ ਤੀਰ-ਅੰਦਾਜ਼ੀ ਦੀ ਸਿਫਤ ਕਰਦਿਆਂ ਹੋਇਆਂ ਲਿਖਦਾ ਹੈ ਕਿ ਜਦੋਂ ਆਪ ਜੀ ਦਾ ਤੀਰ ਚੱਲ ਜਾਂਦਾ ਸੀ ਤਾਂ ਸੰਜੋਆਂ ਨੂੰ ਵਿੰਨ ਕੇ ਤੇ ਘੋੜਿਆਂ ਨੂੰ ਚੀਰ ਕੇ ਕਈਆਂ ਦੀਆਂ ਜਾਨਾਂ ਇਸ ਤਰ੍ਹਾਂ ਲੈ ਲੈਂਦਾ ਸੀ ਜਿਵੇਂ ਕੜਾਹੀ ਵਿੱਚ ਵੜੇ ਤਲਣ ਵਾਲਾ ਹਲਵਾਈ ਸੀਖ ਨਾਲ ਇੱਕੋ ਵਾਰ ਕਿੰਨੇ ਹੀ ਵੜੇ ਬਾਹਰ ਕੱਢ ਲੈਂਦਾ ਹੈ।

ਗੁਰੂ ਘਰ ਦੀ ਜੋ ਰੀਤ 'ਸੰਤਾਂ ਮਾਨੋ ਦੂਤਾਂ ਡਾਨੋ' ਵਾਲੀ ਸੀ, ਆਪ ਨੇ ਤੋੜ ਅਪਨਾਈ, ਗੁਣੀ ਪੁਰਸ਼ਾਂ ਵਾਸਤੇ ਆਪ ਉਦਾਰ ਚਿੱਤ ਸਨ ਪਰ ਜੇ ਕਿਸੇ ਨੇ ਤਲਵਾਰ ਖਿੱਚੀ ਤਾਂ ਉਸ ਨੂੰ ਤੋੜੇਦਾਰ ਹੋ ਕੇ ਮਿਲਦੇ ਸਨ। ਗੁਰੂ ਸਾਹਿਬ ਨੇ ਜਿੰਨੀਆਂ ਵੀ ਜੰਗਾਂ ਕੀਤੀਆਂ, ਉਹ ਸਭ ਜ਼ੁਲਮ ਦਾ ਨਾਸ਼ ਕਰਨ ਵਾਸਤੇ ਅਤੇ ਦੁਖੀਆਂ ਦੇ ਸੁੱਖ ਲਈ ਹੀ ਸਨ। ਉਹ ਆਪਣੇ ਸਵਾਰਥ ਲਈ ਨਹੀਂ ਸਨ ਲੜਦੇ।

ਗੁਰੂ ਗੋਬਿੰਦ ਸਿੰਘ ਜੀ ਵਿੱਚ ਪੈਗੰਬਰ, ਰੱਖਿਅਕ, ਸੰਤ, ਕਵੀ, ਭਗਤ, ਕਲਾਕਾਰ, ਸੁਧਾਰਕ, ਰੂਹਾਨੀ ਆਗੂ, ਵੰਡ ਛਕਣ ਵਾਲੇ, ਵਿਦਵਾਨ, ਸਕਾਲਰ, ਸਭ ਬੋਲੀਆਂ ਦੇ ਮਾਹਿਰ, ਨੀਤੀਵਾਨ, ਜਰਨੈਲ, ਸੰਤ ਸਿਪਾਹੀ, ਪਰਉਪਕਾਰੀ, ਉਦਾਰਚਿੱਤ, ਤੀਰ ਅੰਦਾਜ਼, ਘੋੜ ਸਵਾਰ, ਸਹਿਣਸ਼ੀਲਤਾ, ਨਿਰਮਾਣਤਾ, ਸੰਸਾਰਕ ਪੀੜਾਂ ਹਰਨ ਵਾਲੇ , ਨਿਰਵੈਰ, ਨਿਡਰ, ਲਿਖਾਰੀ ਆਦਿ ਅਨੇਕਾਂ ਹੀ ਗੁਣ ਇੱਕੋ ਸਮੇਂ ਵੇਖੇ ਜਾ ਸਕਦੇ ਹਨ। ਆਪ ਜੀ ਦਾ ਸਾਰਾ ਜੀਵਨ ਇੱਕ ਜੱਦੋ ਜਹਿਦ ਦਾ ਜੀਵਨ ਸੀ। ਜਿਸ ਵੀ ਮਹਾਨ ਕੰਮ ਨੂੰ ਆਪ ਨੇ ਹੱਥ ਪਾਇਆ ਉਸ ਨੂੰ ਪੂਰਨ ਸਫਲਤਾ ਨਾਲ ਸਿਰੇ ਚਾੜ੍ਹਿਆ। ਜ਼ੁਲਮ ਦਾ ਟਾਕਰਾ ਕਰਨ ਲਈ ਜੋ ਵਿਉਂਤਾਂ ਗੁਰੂ ਜੀ ਨੇ ਬਣਾਈਆਂ ਉਹ ਆਪ ਦੀ ਅਲੋਕਿਕ ਸਮਝ ਦਾ ਸਬੂਤ ਹਨ। ਆਪ ਨੇ ਲੋਕਾਂ ਨੂੰ ਐਸੀ ਚੜ੍ਹਦੀ ਕਲਾ ਬਖਸ਼ੀ ਕਿ ਮੌਤ ਤੋਂ ਡਰਨ ਵਾਲੇ ਲੋਕਾਂ ਵਿੱਚ ਮਰਨ ਦਾ ਚਾਅ ਭਰਿਆ ਗਿਆ। ਆਪ ਦੇ ਉਪਦੇਸ਼ਾਂ ਦਾ ਐਸਾ ਅਸਰ ਹੋਇਆ ਕਿ ਲਿਤਾੜੇ ਹੋਏ ਲੋਕ ਸੰਸਾਰ ਦੇ ਪ੍ਰਸਿੱਧ ਯੋਧੇ ਬਣੇ।

ਮੈਕਾਲਫ ਲਿਖਦਾ ਹੈ ਕਿ ਗੁਰੂ ਸਾਹਿਬ ਤੋਂ ਪਹਿਲਾਂ ਸੰਸਾਰ ਦੇ ਕਿਸੇ ਵੀ ਜਰਨੈਲ ਨੂੰ ਉਹਨਾਂ ਲੋਕਾਂ ਨੂੰ ਜੱਥੇਬੰਦ ਕਰਨ ਦਾ ਖਿਆਲ ਤੱਕ ਨਹੀਂ ਸੀ ਆਇਆ ਜਿੰਨ੍ਹਾਂ ਨੂੰ ਦੁਰੇ ਦੁਰੇ ਕਹਿ ਕੇ ਦੁਰਕਾਰਿਆ ਜਾ ਰਿਹਾ ਸੀ। ਲਾਲਾ ਦੋਲਤ ਰਾਏ ਆਰੀਆ ਨੇ ਆਪਣੀ ਪੁਸਤਕ ਸਵਾਨੇ ਉਮਰੀ ਗੁਰੂ ਗੋਬਿੰਦ ਸਿੰਘ ਵਿੱਚ ਲਿਖਿਆ ਹੈ ਕਿ ਜਿੰਨ੍ਹਾਂ ਸੂਦਰਾਂ ਦੀ ਕੋਈ ਵਾਤ ਨਹੀਂ ਸੀ ਪੁੱਛਦਾ ਅਤੇ ਜਿਹਨਾਂ ਨੂੰ ਦੁਰਕਾਰਿਆ ਤੇ ਫਿਟਕਾਰਿਆ ਵਾਰ ਨਹੀਂ ਸੀ ਆਉਂਦੀ ਉਹਨਾਂ ਨੂੰ ਸੰਸਾਰ ਦੇ ਯੋਧਿਆਂ ਦੇ ਟਾਕਰੇ ਤੇ ਖੜ੍ਹਾ ਕਰਨਾ ਨਿਰੋਲ ਤੇ ਇੱਕ ਮਾਤਰ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਕੰਮ ਸੀ। ਜੋ ਲੋਕ ਪੀਸ ਕੇ ਮਿੱਟੀ ਵਿੱਚ ਰਲਾਏ ਜਾ ਰਹੇ ਸਨ ਤੇ ਹੀਣਿਆਂ ਵਾਂਗ ਜਿਹਨਾਂ ਨੂੰ ਰਹਿਣ ਤੇ ਮਜਬੂਰ ਕੀਤਾ ਜਾ ਰਿਹਾ ਸੀ, ਉਹਨਾਂ ਨੂੰ ਆਪਣੇ ਪੈਰਾਂ ਤੇ ਖੜਾ ਕਰ ਦਿੱਤਾ, ਛਾਤੀ ਨਾਲ

ਲਾਇਆ ਅਤੇ ਰੰਘਰੇਟਾ ਗੁਰੂ ਕਾ ਬੇਟਾ ਕਹਿ ਕੇ ਸਰਦਾਰ ਬਣਾ ਦਿੱਤਾ। ਆਪ ਨੇ ਫੁਰਮਾਇਆ :

**ਜਿਨ ਕੀ ਜਾਤ ਔਰ ਕੁਲ ਨਾਹੀ,**
**ਸਰਦਾਰੀ ਨਾ ਭਈ ਕਿਦਾਹੀਂ।**
**ਇਨਹੀ ਕੋ ਸਰਦਾਰ ਬਣਾਊਂ,**
**ਤਬੇ ਗੋਬਿੰਦ ਸਿੰਘ ਨਾਮ ਕਹਾਊਂ।**
**ਇਨ ਗਰੀਬ ਸਿਖਨ ਕੋ ਦੇਊਂ ਪਾਤਸ਼ਾਹੀ,**
**ਯਾਦ ਕਰੇ ਹਮਰੀ ਗੁਰਿਆਈ।**

ਜਦੋਂ ਅਸੀਂ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਤ ਸਿਪਾਹੀ ਦੇ ਰੂਪ ਵਿੱਚ ਵੇਖਦੇ ਹਾਂ ਤਾਂ ਹੈਰਾਨ ਹੁੰਦੇ ਹਾਂ ਕਿ ਰੂਹਾਨੀਅਤ ਨਾਲ ਭਰਪੂਰ ਗੁਰੂ ਜਦੋਂ ਤਲਵਾਰ ਦੀ ਮੁੱਠ ਨੂੰ ਹੱਥ ਪਾ ਲੈਂਦਾ ਹੈ ਤਾਂ ਜ਼ੁਲਮ ਨੂੰ ਜੜ੍ਹੋਂ ਉਖਾੜ ਕੇ ਰੱਖ ਦਿੰਦਾ ਹੈ। ਫਿਰ ਸੰਤ ਸਿਪਾਹੀ ਵੀ ਐਸਾ ਹੈ ਜੋ **ਨਿਰਭਉ ਜਪੈ ਸਗਲ ਭਉ ਮਿਟੈ** ਦੇ ਗੁਰਮਤਿ ਸਿਧਾਂਤ ਉਤੇ ਪੂਰਨਾ ਪਾ ਕੇ ਵਿਖਾਉਣ ਵਾਲਾ ਹੈ।

ਜਦੋਂ ਔਰੰਗਜੇਬ ਨੇ ਕਈ ਤਰ੍ਹਾਂ ਦੇ ਹੁਕਮ ਜਾਰੀ ਕੀਤੇ ਕਿ ਕੋਈ ਰਾਗ ਨਹੀਂ ਗਾ ਸਕਦਾ, ਕੋਈ ਘੋੜ ਸਵਾਰੀ ਨਹੀਂ ਕਰ ਸਕਦਾ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਔਰੰਗਜੇਬ ਚਾਹੁੰਦਾ ਹੈ ਕਿ ਲੋਕਾਂ ਵਿੱਚ ਅਧੀਨਗੀ ਭਰੀ ਜਾਵੇ, ਲੋਕੀਂ ਸਿਰ ਨਿਵਾ ਕੇ ਤੁਰਨ, ਪਰ ਮੈਂ ਅਜਿਹੇ ਸਰਦਾਰ ਪੈਦਾ ਕਰਾਂਗਾ ਜੋ ਸਦਾ ਹੀ ਆਪਣਾ ਸਿਰ ਉਚਾ ਚੁੱਕ ਕੇ ਤੁਰਨਗੇ। ਔਰੰਗਜੇਬ ਚਾਹੁੰਦਾ ਹੈ ਕਿ ਲੋਕ ਧਰਤੀ ਤੇ ਕੀੜਿਆਂ ਵਾਂਗ ਰਹਿਣ ਪਰ ਮੈਂ ਉਹਨਾਂ ਨੂੰ ਸ਼ਾਹ ਸਵਾਰ ਬਣਾਵਾਂਗਾ। ਔਰੰਗਜੇਬ ਚਾਹੁੰਦਾ ਹੈ ਕਿ ਮੰਦਰਾਂ ਵਿੱਚ ਸੰਖ ਵੱਜਣੇ ਬੰਦ ਹੋ ਜਾਣ ਪਰ ਮੈਂ ਨਗਾਰੇ ਵਜਾਵਾਂਗਾ। ਇਹ ਸਭ ਕੁੱਝ ਇਸ ਲਈ ਸੀ ਕਿਉਂਕਿ ਬਚਪਨ ਵਿੱਚ ਗੁੜ੍ਹਤੀ ਹੀ ਕੁੱਝ ਐਸੀ ਮਿਲੀ ਸੀ।

ਗੁਰੂ ਸਾਹਿਬ ਵੱਲੋਂ ਰਣਜੀਤ ਨਗਾਰਾ ਵਜਾਉਣਾ ਵਕਤ ਦੀ ਹਕੂਮਤ ਨਾਲ ਸਿੱਧੀ ਟੱਕਰ ਲੈਣਾ ਸੀ। ਜਦੋਂ ਵੀ ਗੁਰੂ ਸਾਹਿਬ ਸ਼ਿਕਾਰ ਤੇ ਜਾਂਦੇ ਜਾਂ ਵਾਪਸ ਆਉਂਦੇ ਤਾਂ ਨਗਾਰਾ ਵੱਜਦਾ ਹੁੰਦਾ ਸੀ। ਜਦੋਂ ਇਸ ਨਗਾਰੇ ਬਾਰੇ ਔਰੰਗਜੇਬ ਨੂੰ ਪਤਾ ਲੱਗਾ ਤਾਂ ਉਹ ਬਹੁਤ ਦੁਖੀ ਹੋਇਆ। ਉਹ ਔਰੰਗਜੇਬ ਜੋ ਆਪਣੇ ਪੁੱਤਰ ਦੇ ਨਗਾਰਾ ਵਜਾਉਣ ਤੇ ਦੁਖੀ ਹੋਇਆ ਸੀ, ਗੁਰੂ ਸਾਹਿਬ ਦੇ ਨਗਾਰਾ ਵਜਾਉਣ ਤੇ ਚੁੱਪ ਕਿਵੇਂ ਰਹਿ ਸਕਦਾ ਸੀ। ਜਦੋਂ ਖੁਫ਼ੀਆ ਨੇ ਔਰੰਗਜੇਬ ਨੂੰ ਕਾਬਲ ਤੋਂ ਲਿਖਿਆ ਕਿ ਸ਼ਾਹਿਜਾਦਾ ਮੁਅਜਮ ਨੇ ਨਵਾਬੀ ਸੰਭਾਲਣ ਵੇਲੇ ਚਾਰ ਨਗਾਰੇ ਵਜਾਏ ਸਨ ਤਾਂ ਉਸਨੇ ਆਪਣੇ ਪੁੱਤਰ ਨੂੰ ਹਦਾਇਤ ਕੀਤੀ ਸੀ ਕਿ ਤੈਨੂੰ ਦਰਬਾਰ ਵਿੱਚ ਦਾਖਲ ਹੋਣ ਸਮੇਂ ਕੇਵਲ ਚਾਰ ਢੋਲ ਹੀ ਵਜਾਉਣੇ ਚਾਹੀਦੇ ਸਨ। ਜਿਸ ਵੇਲੇ ਅਲਾ ਤਾਲਾ ਤੈਨੂੰ ਤਖਤ ਨਸੀਬ ਕਰੇਗਾ ਤਾਂ ਰੱਜ ਕੇ ਨਗਾਰੇ ਵਜਾ ਲਵੀਂ।

ਗੁਰੂ ਗੋਬਿੰਦ ਸਿੰਘ ਜੀ ਇੱਕ ਅਮਲੀ ਫਿਲਾਸਫਰ ਸਨ ਜਿਹਨਾਂ ਨੇ ਖਾਲਸੇ ਦੀ ਨਾਂ ਕੇਵਲ ਨੁਹਾਰ ਹੀ ਬਦਲੀ ਸੀ ਸਗੋਂ ਵਿਚਾਰ ਵੀ ਬਦਲ ਕੇ ਮਾਨਸਿਕ ਕ੍ਰਾਂਤੀ ਲਿਆਂਦੀ। ਖਾਲਸੇ ਨੂੰ ਇੱਕ ਵਰਦੀ, ਇੱਕੋ ਨਾਮ ਤੇ ਇੱਕੋ ਨਾਹਰਾ - ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬਖਸ਼ੀ ਅਤੇ ਮੁਕਤੀ ਲਈ ਇੱਕੋ ਹੀ ਪੰਥ ਦੱਸਿਆ, ਜਾਤ-ਪਾਤ, ਊਚ-ਨੀਚ ਦੇ ਸਾਰੇ ਬੰਧਨ ਤੋੜ ਕੇ ਸਾਰਿਆਂ ਨੂੰ ਇੱਕੋ ਜਿਹੇ ਕਕਾਰ ਬਖਸ਼ ਕੇ ਇੱਕੋ ਹੀ ਝੰਡੇ ਥੱਲੇ ਇਕੱਤਰ ਕੀਤਾ। ਇਸ ਖਾਲਸੇ ਵਿੱਚ ਨਾ ਟੁੱਟਣ ਵਾਲੀ ਏਕਤਾ ਪੈਦਾ ਕੀਤੀ ਅਤੇ ਸਮੁੱਚੇ ਖਾਲਸੇ ਨੂੰ ਇੱਕ ਲੜੀ ਵਿੱਚ ਪਰੋ ਦਿੱਤਾ। ਗੁਰੂ ਸਾਹਿਬ ਨੇ ਖਾਲਸਾ ਸਾਜ ਕੇ ਸਿੱਖਾਂ ਨੂੰ ਨਵੇਕਲੀ ਜੀਵਨ ਜਾਂਚ ਸਿਖਾਈ ਜਿਸ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅਤੇ ਜੀਵਨ ਚਲਣ ਰਾਹੀਂ ਰੱਖੀ ਸੀ।

ਭਾਈ ਗੁਰਦਾਸ ਜੀ ਦੂਜੇ ਨੇ ਆਪਣੀ ਲਿਖੀ ਵਾਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਨੂੰ 'ਪੁਰਖ ਭਗਵੰਤ' ਕਰਕੇ ਲਿਖਿਆ ਹੈ - ਜਿਸ ਦੇ ਅਰਥ ਹੀ ਇਹ ਹਨ ਕਿ ਆਪ ਕਿਸੇ ਇੱਕ ਪ੍ਰਾਂਤ ਜਾਂ ਦੇਸ਼ ਦੇਹੀ ਆਗੂ ਨਹੀਂ ਸਨ ਸਗੋਂ ਉਹ ਸਾਰੇ ਵਿਸ਼ਵ ਨੂੰ ਅਗਵਾਈ ਦੇਣ ਵਾਲੇ ਸਨ। ਆਪ ਜੀ ਦੀਆਂ ਮਹਾਨ ਲਿਖਤਾਂ ਵਿੱਚ ਨਾ ਕਿਤੇ ਜਾਤੀਵਾਦ ਹੈ ਤੇ ਨਾ ਹੀ ਕਿਤੇ ਰਾਸ਼ਟਰਵਾਦ ਦੀ ਝਲਕ ਪੈਂਦੀ ਹੈ। ਜਦੋਂ ਅਸੀਂ ਜਾਪੁ ਸਾਹਿਬ ਵਿੱਚ ਇਹ ਪੜ੍ਹਦੇ ਹਾਂ :

**ਕਿ ਸਰਬਤ ਭਾਨੈ॥ ਕਿ ਸਰਬਤ੍ਰ ਮਾਨੈ॥**
**ਕਿ ਸਰਬਤ ਇੰਦ੍ਰੈ॥ ਕਿ ਸਰਬਤ ਚੰਦ੍ਰੈ॥**

ਤਾਂ ਸਾਨੂੰ ਆਪ ਜੀ ਦੀ ਵਿਸ਼ਾਲ ਦ੍ਰਿਸ਼ਟੀ ਦੀ ਸੋਝੀ ਹੁੰਦੀ ਹੈ ਅਤੇ ਖਾਸ ਕਰਕੇ ਅਕਾਲ ਉਸਤਤ ਵਿੱਚੋਂ ਉਹ ਸ੍ਵਯੇ ਪੜ੍ਹਦੇ ਹਾਂ ਜਿਹਨਾਂ ਵਿੱਚ ਦਸਮੇਸ਼ ਪਿਤਾ ਪੂਰਬ ਤੋਂ ਪੱਛਮ, ਉਤਰ ਤੋਂ ਦੱਖਣ ਸਭ ਪ੍ਰਾਂਤਾਂ ਤੇ ਦੇਸ਼ਾਂ ਦਾ ਜ਼ਿਕਰ ਕਰਕੇ ਸਾਰਿਆਂ ਉਪਰ ਵਾਹਿਗੁਰੂ ਦਾ ਸਾਇਆ ਅਨੁਭਵ ਕਰਦੇ ਹਨ ਤਾਂ ਉਹਨਾਂ ਦੀ ਵਿਸ਼ਾਲ ਦ੍ਰਿਸ਼ਟੀ ਪੰਜਾਬ ਤੋਂ ਅੱਗੇ ਲੰਘ ਕੇ ਦਿੱਲੀ, ਰਾਜਪੁਤਾਨਾ, ਮਹਾਂਰਾਸ਼ਟਰ, ਦੱਖਣ, ਬੰਗਲੌਰ, ਉੜੀਸਾ, ਬੰਗਾਲ, ਅਸਾਮ, ਭੂਟਾਨ, ਸਿੱਕਮ, ਨੇਪਾਲ ਤੇ ਫਿਰ ਹਿਮਾਲਾ ਵੱਲੋਂ ਲੰਘਦੀ ਹੋਈ ਚੀਨ, ਤਿੱਬਤ, ਈਰਾਨ, ਤੁਰਕੀ, ਫਰਾਸੀਸੀ, ਫਰੰਗੀ ਅਤੇ ਸਭ ਟਾਪੂਆਂ ਨੂੰ ਟੱਪ ਕੇ ਵਿਸ਼ਵ ਵਿੱਚ ਇੱਕ ਦਾ ਹੀ ਰਾਜ ਦੇਖਦੀ ਹੈ। ਆਪ ਇੱਕ ਸ੍ਵਯੇ ਵਿੱਚ ਫੁਰਮਾਉਂਦੇ ਹਨ :

**ਬੰਗ ਕੇ ਬੰਗਾਲੀ ਫਿਰਹੰਗ ਕੇ ਫਿਰੰਗਾ ਵਾਲੀ**
**ਦਿੱਲੀ ਕੇ ਦਿਲਵਾਲੀ ਤੇਰੀ ਆਗਿਆ ਮੇ ਚਲਤ ਹੈਂ।**
**ਰੋਹ ਕੇ ਰੁਹੇਲੇ ਮਾਘ ਦੇਸ ਕੇ ਮਘੇਲੇ,**
**ਬੀਰ ਬੰਗਸੀ ਬੁੰਦੇਲੇ ਪਾਪ ਪੁੰਜ ਕੋ ਮਲਤ ਹੈਂ।**
**ਗੋਖਾ ਗੁਣ ਗਾਵੈ ਚੀਨ ਮਚੀਨ ਕੇ ਸੀਸ ਨ੍ਯਾਵੈ**
**ਤਿਬਤੀ ਧਿਆਇ ਦੋਖ ਦੇਹ ਕੇ ਦਲਤ ਹੈਂ।**
**ਜਿਨੈ ਤੋਹਿ ਧਿਆਇਓ ਤਿਨੈ ਪੂਰਨ ਪ੍ਰਤਾਪ ਪਾਇਓ**
**ਸਰਬ ਧਨ ਧਾਮ ਫਲ ਫੂਲ ਸੋ ਫਲਤ ਹੈਂ।**

ਆਪ ਐਸੇ 'ਪੁਰਖ ਭਗਵੰਤ' ਸਨ ਜਿਹਨਾਂ ਦਾ ਹੋਰ ਕੋਈ ਸਾਨੀ ਨਹੀਂ ਸੀ। ਬੁੱਲ੍ਹੇਸ਼ਾਹ ਨੇ ਠੀਕ ਹੀ ਕਿਹਾ ਸੀ ਕਿ ਜੇ ਗੁਰੂ ਗੋਬਿੰਦ ਸਿੰਘ ਜੀ ਨਾ ਹੁੰਦੇ ਤਾਂ ਸਭ ਧਰਮਾਂ ਦਾ ਨਾਸ਼ ਹੋ ਜਾਣਾ ਸੀ। ਧਰਮ ਚਲਾ ਕੇ ਉਹ ਪੰਥ ਵਿੱਚ ਹੀ ਅਲੋਪ ਹੋ ਗਏ। ਡਾਕਟਰ ਜ਼ਾਕਿਰ ਹੁਸੈਨ ਨੇ ਠੀਕ ਹੀ ਲਿਖਿਆ ਹੈ - ਜਦ ਤੱਕ ਮਨੁੱਖ ਦੇ ਅੰਦਰ ਭੈ ਤੇ ਬਾਹਰੀ ਦਹਿਸ਼ਤ ਹੈ ਅਤੇ ਉਹ ਮਜ਼ਹਬੀ ਤੁਅਸਬ, ਸਮਾਜੀ ਵਿਖੇਵੇ ' ਅਤੇ ਫੋਕੀਆਂ ਰਸਮਾਂ ਰੀਤਾਂ ਵਿੱਚ ਫਸਿਆ ਹੋਇਆ ਹੈ, ਸੰਸਾਰ ਗੁਰੂ ਨਾਨਕ ਤੇ ਉਹਨਾਂ ਦੀ ਦਸਵੀਂ ਜੋਤ ਗੁਰੂ ਗੋਬਿੰਦ ਸਿੰਘ ਜੀ ਵੱਲ ਟਿਕਟਿਕੀ ਲਗਾ ਕੇ ਦੇਖਦਾ ਹੀ ਰਹੇਗਾ।

---0---

*ਸਫਾ 21 ਦਾ ਬਾਕੀ*

**ਸਿੰਘ, ਵਾਚਦਿਆਂ ਬਹੁਤ ਜਾਣਕਾਰੀ ਮਿਲਦੀ ਹੈ। ਭਾਈ ਜੈਤਾ ਜੀ ਦੇ ਪਿਤਾ ਸਦਾਨੰਦ ਤੇ ਤਾਇਆ ਆਗਿਆ ਰਾਮ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਮੇਂ ਦਿੱਲੀ 'ਚ ਸ਼ਹੀਦ ਹੋਏ। ਉਨ੍ਹਾਂ ਦੀ ਮਾਤਾ ਬੀਬੀ ਲਾਜਵੰਤੀ ਉਰਫ਼ ਬੀਬੀ ਪ੍ਰੇਮੋ, ਪਤਨੀ ਬੀਬੀ ਰਾਜ ਕੌਰ ਤੇ ਦੋ ਛੋਟੇ ਪੁੱਤਰ ਗੁਰਦਿਆਲ ਸਿੰਘ ਤੇ ਗੁਲਜ਼ਾਰ ਸਿੰਘ ਸਰਸਾ ਨਦੀ 'ਤੇ ਦੁਸਮਣ ਹੱਥੋਂ ਸ਼ਹੀਦ ਹੋ ਗਏ ਜਾਂ ਸਰਸਾ ਦੇ ਪਾਣੀਆਂ ਦੀ ਕਰੋਪੀ ਦਾ ਸ਼ਿਕਾਰ ਹੋ ਗਏ। ਭਾਈ ਜੈਤਾ ਜੀ ਦੇ ਵੱਡੇ ਪੁੱਤਰ ਸੁੱਖਾ ਸਿੰਘ ਤੇ ਸੇਵਾ ਸਿੰਘ ਨੇ ਚਮਕੌਰ ਦੀ ਜੰਗ 'ਚ ਸ਼ਹੀਦੀ ਪਾਈ। ਉਨ੍ਹਾਂ ਦਾ ਛੋਟਾ ਭਰਾ 'ਸੰਗਤਾ' ਭਾਈ ਸੰਗਤ ਸਿੰਘ ਵੀ ਚਮਕੌਰ ਦੇ ਯੁੱਧ 'ਚ ਸ਼ਹੀਦ ਹੋਇਆ। ਭਾਈ ਜੈਤਾ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ਼ ਹਰ ਛੋਟੀ-ਵੱਡੀ ਜੰਗ ਲੜੀ ਤੇ ਵੈਰੀਆਂ ਨੂੰ ਭਾਜੜਾਂ ਪਾਈਆਂ। ਅੰਤ ਚਮਕੌਰ ਦੀ ਜੰਗ ਵਿੱਚ ਗਿਣਤੀ ਦੇ ਸਿੰਘਾਂ ਸਮੇਤ ਮੁਗਲਾਂ ਦੀ ਲੱਖਾਂ ਦੀ ਗਿਣਤੀ ਦੀ ਫ਼ੌਜ ਨਾਲ਼ ਜੂਝਦਾ ਇਹ ਸੂਰਬੀਰ ਬਿਕਰਮੀ 1761 ਦੇ ਪੋਹ ਦੇ ਸ਼ਹੀਦਾਂ ਦੀ ਗਿਣਤੀ ਵਿੱਚ ਪਰਿਵਾਰ ਦੇ ਨਾਲ਼ ਸ਼ਾਮਲ ਹੋ ਗਿਆ।**

**ਬਹੁਤ ਸਾਰੇ ਸਿੰਘ ਸੂਰਮੇ ਹੱਕ, ਸੱਚ ਤੇ ਅਣਖ਼ ਲਈ ਲੜਦੇ ਪੋਹ ਦੇ ਮਹੀਨੇ ਸ਼ਹੀਦੀਆਂ ਪਾ ਗਏ। ਪੋਹ ਵਿੱਚ ਬਾਬਾ ਅਜੀਤ ਸਿੰਘ, ਬਾਬਾ ਜੁਝਾਰ ਸਿੰਘ, ਬਾਬਾ ਜੋਰਾਵਰ ਸਿੰਘ , ਬਾਬਾ ਫਤਹਿ ਸਿੰਘ ਜੀ ਤੇ ਮਾਤਾ ਗੁਜਰੀ ਜੀ ਸਮੇਤ ਸਾਰੇ ਸ਼ਹੀਦਾਂ ਨੂੰ ਪ੍ਰਣਾਮ ਕਰਦੀ ਲੋਕਾਈ ਆਪਣੇ-ਆਪਣੇ ਅਕੀਦੇ ਨਾਲ਼ ਯਾਦ ਕਰਦੀ ਹੈ। ਰਹਿੰਦੀ ਦੁਨੀਆਂ ਤੱਕ ਇਨ੍ਹਾਂ ਸ਼ਹੀਦਾਂ ਨੂੰ ਯਾਦ ਕਰਦਿਆਂ ਉਨ੍ਹਾਂ ਦੀ ਸ਼ਾਨਾਂ ਮੱਤੀ ਸ਼ਹਾਦਤ ਦੇ ਕਿੱਸੇ ਛਿੜਦੇ ਰਹਿਣਗੇ। ਕਿਸੇ ਸ਼ਾਇਰ ਦਾ ਕਹਿਣਾ ਹੈ ਕਿ --**

**"ਸ਼ਹੀਦਾਂ ਜਾਨ ਦੇ ਦਿੱਤੀ ਕਿ ਰੰਗਾਂ ਵਿੱਚ ਵਸੇ ਦੁਨੀਆਂ**
**ਇਨ੍ਹਾਂ ਦੇ ਖ਼ੂਨ ਦੀ ਗਰਮੀ ਜ਼ੰਜੀਰਾਂ ਢਾਲ਼ ਦੇਂਦੀ ਹੈ,**
**ਸਿਰਾਂ ਦੀ ਕਲਮ ਲੈ ਕੇ ਇਹ ਇਤਹਾਸ ਲਿਖਦੇ ਨੇ**
**ਇਨ੍ਹਾਂ ਦੀ ਚਰਬੀ ਤੂਫ਼ਾਨਾਂ ਵਿੱਚ ਦੀਵੇ ਬਾਲ ਦੇਂਦੀ ਹੈ "**

---0---

# ਖ਼ਾਲਸਾ ਪੰਥ ਮੰਨੂਵਾਦੀਆਂ ਦੇ ਚੱਕਰਵਿਊ ਵਿੱਚੋਂ ਕਿਵੇਂ ਨਿਕਲੇ?

*ਗੁਰਮੇਲ ਸਿੰਘ ਖਾਲਸਾ*
9914701469

ਦੁਨੀਆਂ ਦੇ ਸਾਰੇ ਦੇਸ਼ਾਂ ਦੀਆਂ ਸਰਕਾਰਾਂ ਆਪਣੇ ਲੋਕਾਂ ਦੀ ਸਹੂਲਤ ਲਈ ਕਾਨੂੰਨ ਬਣਾਉਂਦੀਆਂ ਹਨ । ਉਸ ਕਨੂੰਨ ਅਨੁਸਾਰ ਲੋਕਾਂ ਨੇ ਚੱਲਣਾ ਹੁੰਦਾ ਹੈ । ਕਾਨੂੰਨ ਬਣਾਉਣ ਵੇਲੇ ਬਣਨ ਵਲੇ ਕਾਨੂੰਨ ਦੇ ਵਿਰੋਧੀ ਵੀ ਹੁੰਦੇ ਹਨ । ਜਦੋਂ ਬਹੁਮੱਤ ਨਾਲ ਕੋਈ ਕਾਨੂੰਨ ਬਣ ਜਾਂਦਾ ਹੈ ਤਾਂ ਲੋਕਾਂ ਤੇ ਲਾਗੂ ਹੋ ਜਾਂਦਾ ਹੈ । ਕਾਨੂੰਨ ਤੋੜਨ ਵਾਲਿਆਂ ਲਈ ਸਜਾ ਵੀ ਨਿਰਧਾਰਤ ਕੀਤੀ ਜਾਂਦੀ ਹੈ । ਬਹੁਤ ਸਾਰੇ ਲੋਕ ਬਣੇ ਹੋਏ ਕਾਨੂੰਨ ਨੂੰ ਤੋੜਦੇ ਵੀ ਹਨ ਪਰ ਸਜਾ ਉਹਨਾਂ ਨੂੰ ਹੀ ਮਿਲਦੀ ਹੈ ਜਿਹਨਾਂ ਨੂੰ ਕਾਨੂੰਨ ਦੇ ਰਾਖੇ ਜਾਂ ਪੁਲਿਸ ਆਦਿ ਫੜ ਲਵੇ । ਬਹੁਤ ਸਾਰੇ ਕਾਨੂੰਨ ਬਣਾਉਣ ਵਾਲੇ ਅਤੇ ਕਾਨੂੰਨ ਦੇ ਰਾਖੇ ਵੀ ਕਾਨੂੰਨ ਤੋੜਦੇ ਹਨ । ਟੈਕਸ ਚੋਰੀ ਕਰਦੇ ਹਨ । ਧੱਕਾ ਕਰਦੇ ਹਨ ਜੋ ਕਿ ਨਹੀਂ ਕਰਨਾ ਚਾਹੀਦਾ ਪਰ ਫਿਰ ਵੀ ਕਰਦੇ ਹਨ ।

ਸਿੱਖਾਂ ਦੇ ਗੁਰਦੁਆਰਿਆਂ ਦੇ ਸੁਚੱਜੇ ਪ੍ਰਬੰਧ ਲਈ ਅੰਗਰੇਜ ਸਰਕਾਰ ਨੇ ਇੱਕ ਕਾਨੂੰਨ ਬਣਾਇਆ ਸੀ । ਅਜਾਦੀ ਤੋਂ ਬਾਅਦ ਭਾਰਤ ਸਰਕਾਰ ਨੇ ਵੀ ਇਸ ਕਾਨੂੰਨ ਨੂੰ ਹੂ-ਬ-ਹੂ ਮੰਨ ਲਿਆ ਹੈ । ਇਹ ਕਾਨੂੰਨ ਸਰਬਹਿੰਦ ਸਿੱਖ ਮਿਸ਼ਨ ਬੋਰਡ ਨੇ ਬਣਾਇਆ ਸੀ ਅਤੇ ਸਿੱਖ ਪੰਥ ਨੇ ਮਨਜੂਰ ਕੀਤਾ ਸੀ । ਇਸ ਕਾਨੂੰਨ ਨੂੰ ਲਾਗੂ ਕਰਨ ਲਈ ਸਾਰੀ ਦੁਨੀਆਂ ਦੇ ਸਿੱਖਾਂ ਨੇ ਕਾਫੀ ਮੰਥਨ ਤੋਂ ਬਾਅਦ ਇੱਕ ਸਿੱਖ ਰਹਿਤ ਮਰਿਆਦਾ ਬਣਾਈ ਸੀ । ਪਹਿਲਾਂ ਸਿੱਖਾਂ ਨੇ ਸਿੱਖ ਰਹਿਤ ਮਰਿਆਦਾ ਨੂੰ ਪ੍ਰਵਾਨ ਕੀਤਾ ਫਿਰ ਸਰਬਹਿੰਦ ਸਿੱਖ ਮਿਸ਼ਨ ਬੋਰਡ ਨੇ ਇਸ ਸਿੱਖ ਰਹਿਤ ਮਰਿਆਦਾ ਨੂੰ ਆਪਣੇ ਮਤਾ ਨੰਬਰ 1 ਮਿਤੀ 01.08.1936 ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਤਾ ਨੰਬਰ 14 ਮਿਤੀ 12.10.1936 ਨੂੰ ਪ੍ਰਵਾਨਗੀ ਦਿੱਤੀ ਹੈ । ਸਿੱਖ ਰਹਿਤ ਮਰਿਆਦਾ ਦੇ ਪਹਿਲੇ ਪੰਨੇ ਤੇ ਇਹ ਸੱਭ ਦਰਜ ਹੈ । ਉਦੋਂ ਤੋਂ ਹੀ ਇਸ 32 ਪੰਨਿਆਂ ਦੀ ਸਿੱਖ ਰਹਿਤ ਮਰਿਆਦਾ ਦੀ ਲਗਾਤਾਰ ਛਪਾਈ ਹੋ ਰਹੀ ਹੈ । ਗੁਰੂ ਜੀ ਦੀ ਗੋਲਕ ਵਿੱਚੋਂ ਇਸ ਸਿੱਖ ਰਹਿਤ ਮਰਿਆਦਾ ਦੀ ਛਪਾਈ ਅਤੇ ਪ੍ਰਚਾਰ ਲਈ ਬੇਅੰਤ ਧਨ ਖਰਚ ਹੁੰਦਾ ਆਇਆ ਹੈ । ਜਿਵੇਂ ਇਹ ਸਿੱਖ ਰਹਿਤ ਮਰਿਆਦਾ ਹੋਂਦ ਵਿੱਚ ਆਈ ਹੈ ਉਸੇ ਤਰੀਕੇ ਨਾਲ਼ ਇਸ ਵਿੱਚ ਅਦਲਾ ਬਦਲੀ ਹੋ ਸਕਦੀ ਹੈ ।

ਅਖਬਾਰਾਂ ਦੀਆਂ ਖਬਰਾਂ ਰਾਂਹੀ ਸੁਣਨ ਨੂੰ ਆਇਆ ਹੈ ਕਿ ਅਮਰੀਕਾ ਦੇ ਵਰਜੀਨੀਆਂ ਸ਼ਹਿਰ ਦੇ ਇੱਕ ਗੁਰਦੁਆਰੇ ਵਿੱਚ ਕੁੱਝ ਸਿੱਖਾਂ ਨੇ ਸਿੱਖ ਰਹਿਤ ਮਰਿਆਦਾ ਵਿੱਚ ਦਰਜ ਵਿਧੀ ਅਨੁਸਾਰ ਅੰਮ੍ਰਿਤ ਸੰਚਾਰ ਨਹੀਂ ਕਰਵਾਇਆ । ਅਗਰ ਇਹ ਸੱਚ ਹੈ ਤਾਂ ਇਹ ਕ੍ਰਿਆ ਕਰਨ ਵਾਲੇ ਦੋਸ਼ੀ ਹਨ । ਸੁਣਦੇ ਹਾਂ ਇਸ ਦੋਸ਼ ਦੀ ਸਜਾ ਨਿਰਧਾਰਿਤ ਕਰਨ ਵਾਲਿਆਂ ਵਿੱਚ ਉਹ ਵੀ ਹਨ ਜਿਹੜੇ ਸ਼ਰੇਆਮ ਇਸ ਰਹਿਤ ਮਰਿਆਦਾ ਦੀ ਉਲੰਘਣਾ ਕਰਦੇ ਹਨ । 'ਕੌਣ ਕਹੇ ਰਾਣੀ ਨੂੰ ਭਾਈ ਅੱਗਾ ਢਕ' । ਰਹਿਤ ਮਰਿਆਂਦਾ ਦੇ ਪੰਨਾ 13 (ਹ) ਵਿੱਚ ਸਾਫ ਲਿਖਿਆ ਹੈ, 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ' । ਫਿਰ ਵੀ ਤਖਤ ਸ੍ਰੀ ਪਟਨਾ ਸਾਹਿਬ ਅਤੇ ਤਖਤ ਸ੍ਰੀ ਹਜੂਰ ਸਾਹਿਬ ਵਿਖੇ ਇਸ ਤਰ੍ਹਾਂ ਹੁੰਦਾ ਹੈ ਅਤੇ ਉਹਨਾਂ ਤਖਤਾਂ ਦੇ ਜਥੇਦਾਰਾਂ ਨੂੰ ਪੰਥਕ ਮਸਲੇ ਹੱਲ ਕਰਨ ਲਈ ਸਤਿਕਾਰ ਨਾਲ਼ ਬੁਲਾਇਆ ਜਾਂਦਾ ਹੈ । ਕਹੇ ਜਾਂਦੇ ਦਸਮ ਗ੍ਰੰਥ ਵਿੱਚੋਂ ਜੋ ਬਾਣੀ ਗੁਰੂ ਪੰਥ ਨੇ ਪ੍ਰਵਾਨ ਕੀਤੀ ਹੈ ਉਹ ਸਿੱਖ ਰਹਿਤ ਮਰਿਆਦਾ ਵਿੱਚ ਦਰਜ ਹੈ ਉਸ ਬਾਰੇ ਕੋਈ ਕਿੰਤੂ-ਪ੍ਰੰਤੂ ਨਹੀਂ ਹੋ ਸਕਦਾ । ਸਿੱਖ ਰਹਿਤ ਮਰਿਆਦਾ ਦੇ ਪੰਨਾ 15 ਨੰਬਰ ਕੀਰਤਨ ਬਾਰੇ ਲਿਖਿਆ ਹੈ, 'ਕੀਰਤਨ(ੲ) ਸੰਗਤ ਵਿੱਚ ਕੀਰਤਨ ਕੇਵਲ ਗੁਰਬਾਣੀ ਜਾਂ ਇਸ ਦੀ ਵਿਆਖਿਆ ਸਰੂਪ ਰਚਨਾ ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਰਚਨਾ ਦਾ ਹੋ ਸਕਦਾ ਹੈ' ਇਤਨਾ ਸਪੱਸ਼ਟ ਹੋਣ ਉਪਰੰਤ

ਵੀ ਸ਼ਰਾਰਤ ਵਜੋਂ ਕਦੇ-ਕਦੇ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਕਹੇ ਜਾਂਦੇ ਦਸਮ ਗ੍ਰੰਥ ਦੇ ਸ਼ਬਦਾ ਦਾ ਕੀਰਤਨ ਹੁੰਦਾ ਹੈ । ਇਹੀ ਇੱਕ ਮੰਨੂਵਾਦੀ ਚੱਕਰਵਿਊ ਹੈ ਜਿਸ ਵਿੱਚ ਖਾਲਸਾ ਪੰਥ ਨੂੰ ਫਸਾਇਆ ਗਿਆ ਹੈ । ਸੱਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ । ਸਾਰੀ ਦੁਨੀਆ ਦੇ ਸਿੱਖ ਹਰ ਰੋਜ ਉਚੀ ਅਵਾਜ ਵਿੱਚ ਖੜੇ ਹੋ ਕੇ ਗੁਰੂ ਗ੍ਰੰਥ ਸਾਹਿਬ ਅੱਗੇ ਪੜ੍ਹਦੇ ਹਨ ।

ਗੁਰੂ ਪੰਥ ਨੂੰ ਗੁਰੂ ਗ੍ਰੰਥ ਸਾਹਿਬ ਨਾਲ ਜੋੜਨ ਵਾਲੀ ਇੱਕ ਕੜੀ ਹੈ ਸਿੱਖ ਰਹਿਤ ਮਰਿਆਦਾ । ਪੰਥ ਦੋਖੀਆਂ ਨੇ ਇਸ ਕੜੀ ਨੂੰ ਤੋੜਨ ਲਈ ਇਹ ਸਾਰਾ ਚੱਕਰਵਿਊ ਰਚਿਆ ਹੈ । ਜੂਨ 1984 ਸਿੱਖਾਂ ਤੇ ਸਿੱਧਾ ਹਮਲਾ ਸੀ । ਇਸ ਹਮਲੇ ਵਿੱਚ ਹਿੰਦੋਸਤਾਨੀ ਫੌਜ ਦੇ ਹਜ਼ਾਰਾਂ ਫੌਜੀ ਮਾਰੇ ਗਏ ਸਨ । ਜਿਤਨੇ ਫੌਜੀ ਮਰੇ ਸਨ ਫੌਜ ਨੇ ਉਸ ਤੋਂ ਵੀ ਵੱਧ ਨਿਹੱਥੀ ਸਿੱਖ ਸੰਗਤ ਨੂੰ ਮਾਰ ਕੇ ਬਦਲਾ ਲਿਆ ਸੀ । ਸੰਗਤ ਵਿੱਚ ਬੱਚੇ, ਬੁੱਢੇ, ਬਿਮਾਰ ਅਤੇ ਇਸਤਰੀਆਂ ਆਦਿ ਕਿਸੇ ਨੂੰ ਵੀ ਨਹੀਂ ਬਖਸਿਆ ਸੀ । ਸੰਗਤ ਨੂੰ ਪਿਆਸੇ ਰੱਖ ਕੇ ਤੜਫਾ-ਤੜਫਾ ਕੇ ਮਾਰਿਆ ਸੀ । ਜਦੋਂ ਗੁਰੂ ਗੋਬਿੰਦ ਸਿੰਘ ਜੀ ਦੀ ਮੁਗਲਾ ਨਾਲ ਜੰਗ ਚੱਲ ਰਹੀ ਸੀ ਉਦੋਂ ਇੱਕ ਸਿੱਖ ਭਾਈ ਘਨੱਈਆ ਜੀ ਬਿਨਾ ਕਿਸੇ ਭੇਦਭਾਵ ਦੇ ਸਾਰਿਆਂ ਨੂੰ ਜਲ ਛਕਾਉਂਦਾ ਤੇ ਜਖਮੀਆਂ ਦੀ ਮੱਲਮਪੱਟੀ ਵੀ ਕਰਦੇ ਸਨ । ਇਸ ਸੇਵਾ ਵਿੱਚ ਭਾਈ ਘਨੱਈਆਂ ਜੀ ਨੇ ਮੁਗਲਾਂ ਅਤੇ ਸਿੱਖਾਂ ਵਿੱਚ ਕੋਈ ਭੇਦਭਾਵ ਨਹੀਂ ਸੀ ਰੱਖਿਆ । ਜੂਨ 84 ਵਿੱਚ ਭਾਰਤੀ ਫੌਜ ਨੇ ਯੁੱਧ ਦੇ ਸਾਰੇ ਨਿਯਮ ਤੋੜੇ ਸਨ । ਇਸ ਹਿਸਾਬ ਨਾਲ ਜੂਨ 84 ਯੁੱਧ ਵਿੱਚ ਸਿੱਖਾਂ ਦੀ ਜਿੱਤ ਹੋਈ ਸੀ । ਨਵੰਬਰ 1984 ਵਿੱਚ ਹਿੰਦੋਸਤਾਨੀ ਸਰਕਾਰ ਨੇ ਹਿੰਦੂ ਭੀੜਾਂ ਰਾਹੀ ਸਿੱਖਾਂ ਦਾ ਸਿੱਧਾ ਕਤਲੇਆਮ ਕੀਤਾ ਸੀ । ਇਸ ਕਤਲੇਆਮ ਵੇਲੇ ਭਾਰਤ ਦੀ ਸਰਬਉੱਚ ਅਦਾਲਤ ਤੱਕ ਨੇ ਆਪਣੀ ਅਦਾਲਤ ਨੂੰ ਬੰਦ ਕਰਕੇ ਜੱਜ ਆਪੋ ਆਪਣੀ ਘਰੀਂ ਦੁਬਕ ਕੇ ਬੈਠ ਗਏ ਸਨ । ਸਿੱਖਾਂ ਨੇ ਇਸ ਕਤਲੇਆਮ ਨੂੰ ਦੁਨੀਆਂ ਦੇ ਨਕਸ਼ੇ ਤੇ ਲਿਆ ਕੇ ਕੇਵਲ ਇਹਨਾਂ ਦੇ ਮੱਥੇ ਤੇ ਦਾਗ ਹੀ ਨਹੀਂ ਲਗਾਇਆ ਬਲਕਿ ਸਾਰੇ ਸਿੱਖ ਦੋਖੀਆਂ ਨੂੰ ਕਾਲਾ-ਸਿਆਹ ਕਰਕੇ ਦੁਨੀਆਂ ਦੇ ਕਟਿਹਿਰੇ ਵਿੱਚ ਖੜਾ ਕੀਤਾ ਹੋਇਆ ਹੈ । ਇੰਨਸਾਫ ਮੰਗਣ ਤੇ ਸਿੱਖਾਂ ਨੂੰ ਇੰਨਸਾਫ ਨਾ ਦੇਣਾ ਅਤੇ ਕਾਤਲਾਂ ਨੂੰ ਉੱਚੀਆਂ ਪਦਵੀਆਂ ਤੇ ਬੈਠਾਉਣਾ ਸ਼ਪੱਸਟੀਕਰਣ ਮੰਗਣ ਵਾਲਿਆਂ ਅੱਗੇ ਅਸੁਰੀ ਹਾਸੀ ਨਾਲ ਹੜਹੜਾਉਣਾ ਇਹਨਾਂ ਦੀ ਬਿਮਾਰ ਮਾਨਸਿਕਤਾ ਦਾ ਸਬੂਤ ਹੈ । ਦੁਸ਼ਮਣ ਨਾਲ ਯੁੱਧ ਵਿੱਚ ਕਿਸੇ ਪੁਰਾਤਨ ਲਾਇਬਰੇਰੀ ਦੀ ਰਖਿਆ ਜਰੂਰੀ ਹੁੰਦੀ ਹੈ ਪਰ ਹਿੰਦੂ ਫੌਜ ਨੇ ਉਪਰੇਸ਼ਨ ਬਲਿਊ ਸਟਾਰ ਉਪਰੰਤ ਵੀ ਸਿੱਖਾਂ ਦੀ 400 ਸਾਲਾ ਪੁਰਾਣੀ ਲਾਇਬਰੇਰੀ ਨੂੰ ਸਾੜ ਦਿੱਤਾ ਸੀ । ਇਹਨਾਂ ਨੇ ਸਿੱਖਾਂ ਨੂੰ ਖਤਮ ਕਰਨ ਲਈ ਹਰ ਕਿਸਮ ਦੀ ਸ਼ਕਤੀ ਵਰਤ ਕੇ ਦੇਖ ਲਈ ਹੈ ।

ਹੁਣ ਕੱਟੜ ਹਿੰਦੂਵਾਦੀ ਸਰਕਾਰ ਨੇ ਸਿੱਖਾਂ ਨੂੰ ਖਤਮ ਕਰਨ ਦਾ ਤਰੀਕਾ ਬਦਲ ਲਿਆ ਹੈ । ਪਹਿਲਾਂ ਸਿਖਾਂ ਨੂੰ ਪਾੜ ਦਿਤਾ ਗਿਆ । ਆਪਸ ਵਿੱਚ ਲੜਾਉਣ ਦੀ ਚਾਲ ਚੱਲੀ ਹੈ । ਮਕਸਦ ਇਹਨਾਂ ਦਾ ਸਿੱਖਾਂ ਨੂੰ ਹਰ ਹਾਲਤ ਵਿੱਚ ਹਿੰਦੂ ਬਣਾਉਣਾ ਹੈ । ਇਸ ਵਿੱਚ ਇਹਨਾਂ ਅੱਗੇ ਰੁਕਾਵਟ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ । ਹੁਣ ਇੱਕ ਪਾਸੇ ਸਿੱਖ ਰਹਿਤ ਮਰਿਆਂਦਾ ਅਤੇ ਨਿਰੋਲ ਗੁਰੂ ਗ੍ਰੰਥ ਸਾਹਿਬ ਜੀ ਦੀ ਨਿਰੋਲਤਾ ਵਾਲੇ ਹਨ ਦੂਜੇ ਪਾਸੇ ਇਹਨਾਂ ਨੂੰ ਖਿੜਕਾਉਣ ਵਾਲੇ ਹਨ । 01-06-2015 ਤੋਂ ਇਹਨਾਂ ਨੇ ਸਿੱਖਾਂ ਦੀਆਂ ਸਾਰੀਆਂ ਸੰਸਥਾਵਾਂ ਤੇ ਜੋਰਦਾਰ ਹਮਲਾ ਕੀਤਾ ਹੋਇਆ ਹੈ । ਗੁਰੂ ਗ੍ਰੰਥ ਸਾਹਿਬ ਜੀ ਤੇ ਹਮਲਾ ਬੁਰਜ ਜਵਾਹਰਕੇ ਅਤੇ ਬਰਗਾੜੀ ਦੀ ਘਟਨਾ ਗੁਰੂ ਪੰਥ ਤੇ ਹਮਲਾ ਬਹਿਬਲ ਕਲਾਂ, ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਵਿਰੋਧ ਵਿੱਚ ਸਾਂਤਮਈ ਧਰਨੇ ਤੇ ਬੈਠੇ ਸਿੱਖਾਂ ਤੇ ਗੋਲੀਆਂ ਚਲਾਈਆਂ ਜਿਸ ਵਿੱਚ ਦੋ ਸਿੱਖਾਂ ਦੀ ਸ਼ਹੀਦੀ ਹੋਈ । ਅੰਮ੍ਰਿਤ ਸੰਸਕਾਰ ਤੇ ਹਮਲਾ ਦਸਮੇਸ਼ ਪਿਤਾ ਦੇ ਸਵਾਂਗ ਵਿੱਚ ਅੰਮ੍ਰਿਤ ਸੰਸਕਾਰ ਦੀ ਖਿੱਲੀ ਉਡਾਉਣ ਵਾਲੇ ਨੂੰ ਪਹਿਲਾਂ ਜਥੇਦਾਰ ਅਕਾਲ ਤਖਤ ਤੋਂ ਦੋਸ਼ ਮੁਕਤ ਕਰਵਾਉਣਾ, ਫਿਰ ਦੋਸ਼ੀ ਕਰਾਰ ਦੇਣਾ । ਜਦੋਂ ਪੰਜਾ ਪਿਆਰਿਆਂ ਨੇ ਇਸ ਕ੍ਰਿਆ ਦਾ ਸਪੱਸਟੀਕਰਣ ਜਾਨਣਾ ਚਾਹਿਆ ਤਾਂ ਪੰਜਾ ਪਿਆਰਿਆਂ ਤੇ ਹੀ ਹਮਲਾ ਕਰ ਦਿੱਤਾ ਗਿਆ । ਸਰਬੱਤ ਖਾਲਸਾ ਤੇ ਹਮਲਾ । ਸਰਬੱਤ ਖਾਲਸਾ ਵਾਲਿਆਂ ਨੂੰ ਜੇਹਲਾਂ ਵਿੱਚ ਤੁੰਨਣਾ । ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰੋਲ ਪ੍ਰਚਾਰਕ ਭਾਈ ਰਣਜੀਤ ਸਿੰਘ ਢੱਡਰੀਆਂ ਵਾਲੇ ਤੇ ਦਿੰਨ ਦਿਹਾੜੇ ਹਮਲਾ ਅਤੇ ਇੱਕ ਪ੍ਰਚਾਰਕ ਭਾਈ ਭੁਪਿੰਦਰ ਸਿੰਘ ਜੀ ਨੂੰ ਸ਼ਹੀਦ ਕਰਨਾ । ਇਹਨਾਂ ਹਮਲਿਆਂ ਲਈ

ਪਹਿਲਾਂ ਸਿੱਖਾਂ ਨੂੰ ਵੰਡਿਆ ਗਿਆ । ਪਾੜੋ ਅਤੇ ਖਤਮ ਕਰੋ ਦੀ ਨੀਤੀ ਚੱਲ ਰਹੀ ਹੈ । ਸਿੱਖਾਂ ਦਾ ਇੱਕ ਹਿੱਸਾ ਤਾਂ ਸਿੱਧਾਂ ਹੀ ਕੇਂਦਰੀ ਖੁਫੀਆ ਕੇਂਦਰੀ ਏਜੰਸੀਆਂ ਦੇ ਅਧੀਨ ਹੈ । ਦੂਜਾ ਸ੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪੰਜਾਬ ਸਰਕਾਰ ਰਾਹੀ ਕੇਂਦਰ ਦੇ ਅਧੀਨ ਹੈ । ਕੇਂਦਰੀ ਸਰਕਾਰ ਆਰ.ਐਸ.ਐਸ ਦੇ ਅਧੀਨ ਹੈ । ਸਰਬੱਤ ਖਾਲਸਾ ਵਾਲ਼ਿਆਂ ਨੂੰ ਵਿੱਚ ਵਿਚਾਲੇ ਰੱਖ ਕੇ ਉਹਨਾਂ ਤੇ ਨਜ਼ਰ ਰੱਖੀ ਜਾ ਰਹੀ ਹੈ ।

ਰਾਸਟਰੀ ਸਵੈਮ ਸੇਵਕਾਂ ਦੇ ਸੰਚਾਲਕ ਕੱਟੜ ਮੰਨੂਵਾਦੀ ਹਨ । ਅੱਜਕੱਲ ਇਹਨਾਂ ਦਾ ਰਾਜ ਹੈ । ਸੱਭ ਕੁੱਝ ਇਹਨਾਂ ਦੇ ਇਸਾਰੇ ਤੇ ਹੋ ਰਿਹਾ ਹੈ । ਇਹਨਾਂ ਨੂੰ ਇੱਕ ਵਹਿਮ ਹੈ ਕਿ ਜਦੋਂ ਭਾਰਤ ਵਰਸ਼ ਦਾ ਹਿੰਦੂ ਕਰਣ ਹੋ ਜਾਵੇਗਾ ਤਾਂ ਹਿੰਦੋਸਤਾਨ ਸਾਰੀ ਦੁਨੀਆਂ ਨਾਲੋਂ ਵਧੀਆ ਦੇਸ਼ ਹੋ ਜਾਵੇਗਾ । ਇਹ ਸਮਝਦੇ ਹਨ ਕਿ ਜਿਵੇਂ ਇੱਕ ਦਿਓ ਦੀ ਜਾਨ ਤੋਤੇ ਵਿੱਚ ਹੁੰਦੀ ਦੀ ਕਹਾਣੀ ਹੈ ਉਵੇਂ ਹੀ ਸਿੱਖਾਂ ਦੀ ਜਾਨ ਗੁਰੂ ਗ੍ਰੰਥ ਸਾਹਿਬ ਵਿੱਚ ਹੈ । ਗੁਰੂ ਗ੍ਰੰਥ ਸਾਹਿਬ ਕੇਵਲ ਸਿੱਖਾਂ ਦਾ ਹੈ ਇਸ ਲਈ ਇਹਨਾਂ ਇਹ ਹਮਲੇ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਨਾਲੋ ਤੋੜਨ ਲਈ ਕੀਤੇ ਹਨ ।

ਜੇ ਆਰ.ਐਸ.ਐਸ. ਵਾਲੇ ਸੱਚੇ ਦਿਲੋਂ ਚਾਹੁੰਦੇ ਹਨ ਕਿ ਭਾਰਤ ਵਰਸ਼ ਦੀ ਮਾਨ ਵਡਿਆਈ ਸਾਰੀ ਦੁਨੀਆਂ ਵਿੱਚ ਹੋਵੇ ਤਾਂ ਸਿੱਖਾਂ ਨਾਲੋਂ ਦੁਸ਼ਮਣੀ ਛੱਡ ਦੇਣ । ਨਿਰੋਲ ਗੁਰੂ ਗ੍ਰੰਥ ਸਾਹਿਬ ਦੇ ਧਾਰਨੀਆਂ ਨਾਲ ਦੋਸਤੀ ਦਾ ਹੱਥ ਵਧਾਉਣ ਅਤੇ ਨਿਰੋਲ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਚਾਰ ਲਈ ਡਟ ਜਾਣ । ਉਦਾਹਰਣਾ ਸਾਹਮਣੇ ਹਨ । 130 ਕਰੋੜੀ ਜਨਤਾ ਵਾਲੇ ਦੇਸ਼ ਭਾਰਤ ਤੇ ਇੱਕ ਸਿੱਖ ਬਗੈਰ ਚੋਣ ਲੜੇ ਅਤੇ ਬਗੈਰ ਬਹੁਮੱਤ ਦੇ 10 ਸਾਲ ਪ੍ਰਧਾਨ ਮੰਤਰੀ ਦੀ ਕੁਰਸੀ ਤੇ ਬਹਿ ਕੇ ਏਹੋ ਜਿਹੀਆਂ ਨੀਤੀਆਂ ਘੜ ਗਿਆ ਜਿਹਨਾਂ ਨੂੰ ਵਰਤ ਕੇ ਅੱਜ ਵੀ ਹਿੰਦੂਵਾਦੀ ਸਰਕਾਰ ਚੱਲ ਰਹੀ ਹੈ । ਸੰਸਾਰ ਵਾਲ਼ਿਆਂ ਨੇ ਵੀ ਭਾਰਤ ਦੀ ਮਾਣ-ਵਡਿਆਈ ਕੀਤੀ । ਜਿਹੜੀਆਂ ਨੀਤੀਆਂ ਨੂੰ ਉਹ ਲਾਗੂ ਕਰਨਾ ਚਾਹੁੰਦੇ ਸਨ ਉਦੋਂ ਅੱਜ ਦੀ ਬੀ.ਜੇ.ਪੀ. ਪਾਰਟੀ ਉਹਨਾਂ ਦਾ ਵਿਰੋਧ ਕਰਦੀ ਰਹੀ ਸੀ ।

ਸਿੱਖਾਂ ਨੂੰ ਸਾਰੀ ਦੁਨੀਆਂ ਤੋਂ ਮਿਟਾਉਣ ਦੀ ਨੀਤੀ ਨਾਲ ਕੈਨੇਡਾ ਦੇ ਸਿੱਖਾਂ ਤੋਂ ਇੱਕ ਯਾਤਰੂਆਂ ਦਾ ਭਰਿਆ ਜਹਾਜ ਗਿਰਵਾਇਆਂ ਗਿਆ । ਉਸ ਵਿਚਲੇ ਸਾਰੇ ਯਾਤਰੂ ਮਾਰੇ ਗਏ ਸਨ । ਦੁਨੀਆਂ ਦੇ ਬੁੱਧੀਜੀਵੀ ਇਸ ਸ਼ਾਜਿਸ ਨੂੰ ਸਮਝ ਗਏ ਹਨ । ਅੱਜ ਸਾਰਾ ਸੰਸਾਰ ਸਿੱਖਾਂ ਤੇ ਵਿਸ਼ਵਾਸ਼ ਕਰਦਾ ਹੈ ਅਤੇ ਸਿੱਖਾਂ ਤੋਂ ਲਾਭ ਪ੍ਰਾਪਤ ਕਰ ਰਿਹਾ ਹੈ । ਉਸੇ ਕੈਨੇਡਾ ਵਿੱਚ ਸਿੱਖ ਮੰਤਰੀ ਹਨ । ਸਿੱਖ ਰੱਖਿਆ ਮੰਤਰੀ ਹੈ । ਅਮਰੀਕਾਂ ਵਾਲੇ ਸਿੱਖਾਂ ਨੂੰ ਸੰਵੇਦਨਸ਼ੀਲ ਪਦਵੀਆਂ ਤੇ ਬੈਠਾ ਰਹੇ ਹਨ । ਇੰਗਲੈਂਡ ਵਿੱਚ ਵੀ ਸਿੱਖਾਂ ਦੀ ਚੜ੍ਹਦੀ ਕਲਾ ਹੈ । ਅਮਰੀਕਾਂ ਵਾਲ਼ੇ ਤਾਂ ਰਾਸਟਰਪਤੀ ਵਾਸਤੇ ਵੀ ਕੋਈ ਸਿੱਖ ਲੱਭ ਰਹੇ ਹਨ । ਅਮਰੀਕਾਂ ਵਾਲ਼ਿਆਂ ਗੋਰੇ ਰਾਸਟਰਪਤੀਆਂ ਨੂੰ ਦੇਖ ਲਿਆ । ਉਹਨਾਂ ਦਾ ਬੀਜਿਆ ਅੱਜ ਉੱਗ ਆਇਆ ਹੈ ਜੋ ਸਾਰੀ ਦੁਨੀਆ ਦੇਖ ਰਹੀ ਹੈ । ਕਾਲ਼ੇ ਰਾਸਟਰਪਤੀ ਨੂੰ ਵੀ ਦੇਖ ਲਿਆ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਕਤੀ ਕਰਕੇ ਪੰਜਾਬ ਦਾ ਦਲਿਤ ਹਿੰਦੋਸਤਾਨ ਦੇ ਸਾਰੇ ਦਲਿਤਾਂ ਤੋਂ ਅੱਛੀ ਹਾਲਤ ਵਿੱਚ ਹੈ । ਪੰਜਾਬ ਦਾ ਜੱਟ ਹਿੰਦੋਸਤਾਨ ਦੀਆਂ ਸਾਰੀਆਂ ਜਾਤਾਂ ਦਾ ਸਰਦਾਰ ਹੈ । ਮੰਨੂਵਾਦੀ ਨੀਤੀ ਅਨੁਸਾਰ ਬ੍ਰਾਹਮਣ ਸੱਭ ਤੋਂ ਉੱਪਰ ਹੈ ਪਰ ਪੰਜਾਬ ਦਾ ਜੱਟ ਮੰਨੂਵਾਦੀਆਂ ਦੇ ਉਚੀ ਜਾਤ ਵਾਲੇ ਗੋਤ ਸ਼ਰਮਾ, ਪਾਂਡੇ ਤੇ ਦੁਬੇ ਆਪਣੇ ਨਾਮ ਨਾਲ ਲਗਾਉਣਾ ਘਟੀਆ ਸਮਝਦਾ ਹੈ । ਪੰਜਾਬ ਦੇ ਜੱਟ ਆਪਣੇ ਨਾਮ ਨਾਲ ਜੱਟ ਸੂਚਕ ਗੋਤ ਗਿੱਲ ਗਰੇਵਾਲ ਤੇ ਮਾਨ ਆਦਿ ਲਗਾਕੇ ਹੀ ਖੁਸ਼ ਹੁੰਦਾ ਹੈ । ਜੇ ਕਿਤੇ ਇਹ ਸਾਰੇ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਬਣ ਜਾਣ ਤਾਂ ਇਹਨਾਂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ ।

ਪੰਜਾਬ ਨੂੰ ਕਮਜੋਰ ਕਰਨ ਦੀ ਨੀਤੀ ਨਾਲ ਪੰਜਾਬ ਨੂੰ ਤੋੜ ਕੇ ਇੱਕ ਹਰਿਆਣਾ ਬਣਾ ਦਿਤਾ । ਪੰਜਾਬ ਦੇ ਜੱਟ ਹਰਿਆਣੇ ਦੇ ਜਾਟ ਬਣ ਗਏ । ਜੋ ਕਿ ਦਲਿਤਾਂ ਦੇ ਬਰਾਬਰ ਆਉਣ ਲਈ ਸਰਕਾਰੀ ਜਾਇਦਾਦਾਂ ਸਾੜ ਰਹੇ ਸਨ । ਇਸਤਰੀਆਂ ਦੀ ਬੇਅਦਬੀ ਕਰ ਰਹੇ ਸਨ । ਮੁਰਥਲ ਕਾਂਡ ਸੱਭ ਦੇ ਸਾਹਮਣੇ ਹੈ । ਉਥੇ ਜਾਟਾਂ ਨੇ ਰਾਹਗੀਰ ਬੱਚੀਆਂ ਤੱਕ ਨਾਲ ਕੁਕਰਮ ਕੀਤੇ । ਇਸ ਕਾਂਡ ਕਰਕੇ ਜਾਟ ਸਾਰੀ ਦੁਨੀਆਂ ਵਿੱਚ ਬਦਨਾਮ ਹੋ ਗਿਆ ਹੈ । ਨਵੰਬਰ 1984 ਵਿੱਚ ਵੀ ਏਸੇ ਤਰਾਂ ਦੇ ਅਨਸਰਾਂ ਦੀ ਜਿਆਦਾ ਸਮੂਲੀਅਤ ਸੀ । ਏਸੇ ਕਾਰਨ ਭਾਰਤ ਦੇ ਮੱਥੇ ਤੇ ਬਦਨੁਮਾ ਦਾਗ ਲੱਗਿਆ ਹੈ

ਕਾਮਾਗਾਟਾ ਮਾਰੂ ਕਾਂਡ ਕਰਕੇ ਕੈਨੇਡਾ ਦੇ ਮੱਥੇ ਤੇ ਵੀ ਦਾਗ ਸੀ ਪਰ ਉਹਨਾਂ ਇਹ ਸੌ ਸਾਲਾਂ ਦਾ ਲੱਗਿਆ ਦਾਗ ਵੀ ਸਿੱਖਾਂ ਤੋਂ ਮੁਆਫੀ ਮੰਗ ਕੇ ਮਿਟਵਾ ਲਿਆ ਹੈ ।

ਆਰ.ਐਸ.ਐਸ. ਵਾਲਿਓ ਜੇ ਤੁਹਾਡੀ ਸਮਝ ਵਿੱਚ ਇਹ ਗੱਲਾਂ ਨਹੀਂ ਆਂ ਰਹੀਆਂ ਤਾਂ ਆਪਣੇ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਚਾਰਕਾਂ ਅਤੇ ਸੱਚ ਲਿਖਣ ਵਾਲਿਆਂ ਨੂੰ ਆਖਣਾ ਚਾਹਾਂਗਾ ਕਿ ਹੁਣ ਇਹ ਲੜਾਈ ਹਥਿਆਰਾਂ ਦੀ ਨਹੀਂ ਰਹੀ । ਹੁਣ ਇਹ ਲੜਾਈ ਕਲਮਾ ਦੀ ਹੋ ਗਈ ਹੈ । ਨਿਰੋਲ ਗੁਰੂ ਗਰੰਥ ਸਾਹਿਬ ਜੀ ਦੇ ਪ੍ਰਚਾਰਕ ਆਪਣੇ ਮੈਦਾਨ ਵਿੱਚ ਡਟੇ ਰਹਿਣ । ਚਮਕੌਰ ਦੀ ਗੜ੍ਹੀ ਨੂੰ ਚੇਤੇ ਰੱਖਣ ਜੇ ਕਰ ਉਹ ਸਾਰੇ ਵੀ ਸ਼ਹੀਦ ਹੋ ਜਾਂਦੇ ਹਨ ਤਾਂ ਸੱਚ ਜਾਣੋ ਨਾਨਕ ਗੁਰੂ ਗੋਬਿੰਦ ਸਿੰਘ ਉਹਨਾਂ ਦੇ ਸੁਆਗਤ ਲਈ ਬਾਹਾਂ ਫੈਲਾਈ ਸੁਆਗਤ ਲਈ ਖੜੇ ਹਨ । ਕਲਮਾਂ ਵਾਲਿਆਂ ਨੂੰ ਵੀ ਸੁਚੇਤ ਕਰਨਾ ਚਾਹੁੰਦਾ ਹਾਂ ਕਲਮ ਦਾ ਵਾਰ ਕਿਰਪਾਨ ਦੇ ਵਾਰ ਤੋਂ ਹੀ ਨਹੀਂ ਬਲਿਕ ਐਟਮ ਬੰਬ ਦੇ ਵਾਰ ਤੋਂ ਵੀ ਸ਼ਕਤੀਸ਼ਾਲੀ ਹੁੰਦਾ ਹੈ । ਕਲਮ ਵਿੱਚ ਸ਼ਕਤੀ ਤਾਂਹੀ ਆਵੇਗੀ ਜੇ ਬਾਬੇ ਨਾਨਕ ਜੀ ਦੇ ਹੁਕਮੁ ਅਨੁਸਾਰ ਸੱਚ ਲਿਖਿਆ ਜਾਏ । ਗੁਰੂ ਜੀ ਨੇ ਫੁਰਮਾਇਆਂ :-

ਧੰਨ ਲੇਖਾਰੀ ਨਾਨਕਾ
ਜਿਨਿ ਨਾਮੁ ਲਿਖਾਇਆ ਸੱਚ ॥1291॥
ਧੰਨ ਲੇਖਾਰੀ ਨਾਨਕਾ
ਪਿਆਰੇ ਸੱਚ ਲਿਖੇ ਉਰਿ ਧਾਰਿ ॥636॥

ਹਿਰਦੇ ਵਿੱਚ ਨਿਰੋਲ ਗੁਰਮਤਿ ਹੋਵੇ, ਗੁਰਮਤਿ ਗੁਰੂ ਗ੍ਰੰਥ ਸਾਹਿਬ ਵਿੱਚ ਹੈ । ਗੁਰਮਤਿ ਹੀ ਸੱਚ ਹੈ । ਜਦੋਂ ਇਹ ਗੁਰਮਤਿ ਹਿਰਦੇ ਵਿੱਚੋਂ ਨਿਕਲ ਕੇ ਕਲਮ ਰਾਹੀ ਕਾਗਜ਼ ਤੇ ਆ ਜਾਵੇ ਅਤੇ ਅਜੋਕੇ ਇਲੈਕਟਰੋਨਿਕ ਮੀਡੀਏ ਦਾ ਲਾਭ ਉਠਾ ਕੇ ਦੁਨੀਆਂ ਦੇ ਹਰ ਇੰਨਸਾਨੀਅਤ ਪਸੰਦ ਬੁੱਧੀਜੀਵੀਆਂ ਤੱਕ ਪਹੁੰਚਾ ਦਿੱਤਾ ਜਾਵੇ ਤਾਂ ਉਹ ਵੀ ਆਪਣੀਆਂ ਕਲਮਾਂ ਦਾ ਰੁਖ ਸੱਚ ਲਿਖਣ ਵੱਲ ਨੂੰ ਕਰ ਲੈਣਗੇ । ਇਉਂ ਝੂਠੀਆਂ ਤੇ ਪਖੰਡੀ ਆਸੁਰੀ ਸ਼ਕਤੀਆਂ ਨੂੰ ਭਾਂਜ ਦਿੱਤੀ ਜਾ ਸਕਦੀ ਹੈ ਅਤੇ ਸੱਚ ਦਾ ਰਾਜ ਸਥਾਪਿਤ ਹੋ ਸਕਦਾ ਹੈ । ਹੁਣ ਇਹ ਯੁੱਧ ਆਖਰੀ ਦੌਰ ਵਿੱਚ ਦਾਖਲ ਹੋ ਚੁੱਕਾ ਹੈ । ਹੁਣ ਕਮਾਦਾਂ ਵਿੱਚ ਬੈਠ ਕੇ ਜੰਗ ਲੜਨ ਦੀ ਜਰੂਰਤ ਨਹੀਂ ਬਲਕਿ ਆਪਣੇ ਆਪਣੇ ਅਰਾਮਦਾਇਕ ਘਰਾਂ ਵਿੱਚ ਬੈਠ ਕੇ ਕਲਮ ਦੀ ਸੁਚੱਜੀ ਵਰਤੋਂ ਕਰਨੀ ਹੈ । ਕਲਮਾਂ ਵਾਲੇ ਵੱਧ ਤੋਂ ਵੱਧ ਹਿੰਦੋਸਤਾਨੀ ਜੇਹਲਾਂ ਵਿੱਚ ਹੀ ਜਾਣਗੇ ਉਥੇ ਜਿਆਦਾਤਰ ਦਲਿਤ ਅਤੇ ਘੱਟ ਗਿਣਤੀਆਂ ਦੇ ਵਧੀਆ ਬੰਦੇ ਵੀ ਹੁੰਦੇ ਹਨ । ਸੱਚੇ ਕਲਮਕਾਰਾਂ ਅਤੇ ਪ੍ਰਚਾਰਕਾਂ ਦਾ ਜੇਹਲਾਂ ਵਿੱਚ ਵੀ ਸਤਿਕਾਰ ਹੁੰਦਾ ਹੈ ਅਤੇ ਉਹ ਨਿਖਰ ਕੇ ਬਾਹਰ ਆਉਂਦੇ ਹਨ ।

ਬਹੁਤੇ ਸਿੱਖਾਂ ਨੂੰ ਇਹ ਗਲਤਫਹਿਮੀ ਹੈ ਕਿ ਹੁਣ ਮੰਨੂਵਾਦੀ ਚੱਕਰਵਿਊ ਵਿੱਚੋਂ ਨਿਕਲਣਾ ਮੁਸਕਿਲ ਹੈ । ਉਹ ਸੋਚਦੇ ਹਨ ਹੁਣ ਬਾਰਡਰ ਸੀਲ ਹੋ ਗਿਆ ਹਥਿਆਰ ਬਾਹਰੋ ਆ ਨਹੀਂ ਸਕਦੇ, ਅੰਦਰ ਸਖਤੀ ਹੋ ਗਈ ਹੈ। ਹੁਣ ਤਾਂ ਇਹਨਾਂ ਮੰਨੂਵਾਦੀਆਂ ਦੇ ਗੁਲਾਮ ਰਹਿ ਕੇ ਹੀ ਜੀਵਿਆ ਜਾ ਸਕਦਾ ਹੈ । ਉਹ ਕੇਵਲ ਸਰੀਰਕ ਸ਼ਕਤੀ ਅਤੇ ਬੰਦੂਖਾਂ ਹਥਿਆਰਾਂ ਆਦਿ ਦੀ ਸ਼ਕਤੀ ਤੇ ਹੀ ਭਰੋਸਾ ਰੱਖਦੇ ਹਨ । ਉਹਨਾਂ ਨੂੰ ਅਦ੍ਰਿਸ਼ਟ ਸਕਤੀ ਤੇ ਕੋਈ ਭਰੋਸਾ ਨਹੀਂ ਹੈ । ਜਿਵੇਂ ਕੋਈ ਹੱਟਾ ਕੱਟਾ ਮਨੁੱਖ ਮਰਿਆ ਪਿਆ ਹੋਵੇ ਉਹਦਾ ਸਾਬਤ ਸਰੀਰ ਸਾਹਮਣੇ ਪਿਆ ਹੋਵੇ ਪਰ ਮਰੇ ਹੋਏ ਕਾਰਨ ਉਹ ਕੁੱਝ ਨਹੀਂ ਕਰ ਸਕਦਾ ਕਿਉਕਿ ਉਹਦੇ ਵਿੱਚੋਂ ਇੱਕ ਅਦ੍ਰਿਸ਼ਟ ਸ਼ਕਤੀ ਪ੍ਰਾਣ ਨਿਕਲ ਚੁੱਕੇ ਹੁੰਦੇ ਹਨ । ਗੁਰੂ ਜੀ ਨੇ ਤਾਂ ਸਾਨੂੰ ਏਥੋਂ ਤੱਕ ਸਮਝਾਇਆ ਹੈ । ਇਕ ਪ੍ਰਾਣਾ ਵਾਲੇ ਹੱਟੇ ਕੱਟੇ ਮਨੁੱਖ ਦੀ ਅਗਰ ਜ਼ਮੀਰ ਮਰ ਗਈ ਹੋਵੇ ਤਾਂ ਉਹ ਚੱਲਦੀ ਫਿਰਦੀ ਲਾਸ਼ ਦੇ ਬਰਾਬਰ ਹੈ । ਮਰੀਆਂ ਹੋਈਆਂ ਜ਼ਮੀਰਾਂ ਵਾਲੇ ਦੇਸ਼ ਨੂੰ ਗੁਰੂ ਜੀ ਨੇ ਮਾਸ ਪੁਰੀ ਕਿਹਾ ਹੈ ।

ਸਾਹਿਬ ਕੇ ਗੁਣ ਨਾਨਕੁ
ਗਾਵੈ ਮਾਸਪੁਰੀ ਵਿਚਿ ਆਖ ਮਸੋਲਾ ॥722॥

ਪ੍ਰਚਾਰਕ ਅਤੇ ਕਲਮਾਂ ਵਾਲੇ ਮੁਰਦਿਆਂ ਵਿੱਚ ਜਾਨ ਪਾਉਣ ਦੀ ਸਮਰੱਥਾਂ ਰੱਖਦੇ ਹਨ । ਜਦੋਂ ਇਹ ਮੁਰਦੇ ਜਾਗ ਪੈਣਗੇ ਤਾਂ ਆਪਣੀ ਵੋਟ ਸ਼ਕਤੀ ਦੀ ਸੁਚੱਜੀ ਵਰਤੋਂ ਕਰਨਗੇ । ਵੋਟ ਸ਼ਕਤੀ ਦਲਿਤਾਂ ਕੋਲ ਹੈ । ਜਿਸ ਦਿਨ ਦਲਿਤਾਂ ਨੂੰ ਇਹ ਸਮਝ ਆ ਗਈ ਕਿ ਦਲਿਤ ਕਲਿਆਣ ਦਾ ਨੁਸਖਾ ਗੁਰਮਤਿ ਵਿੱਚ ਹੈ ਤਾਂ ਉਹ ਆਪਣੇ ਆਪ ਹੀ ਚੰਗੇ ਗੁਰਸਿੱਖਾਂ ਦੀ ਭਾਲ ਵਿੱਚ ਹੋ ਜਾਣਗੇ ।

ਜੇ ਗੁਰੂ ਸਾਹਿਬਾਂ ਦੇ ਸਿੱਖ ਗੁਰੂ ਨਾਨਕ ਸਾਹਿਬ ਜੀ ਦੀ ਦੱਸੀ ਵਿੱਧੀ ਅਨੁਸਾਰ ਕਲਮਾਂ ਦੀ ਵਰਤੋਂ ਕਰਨਗੇ ਤਾਂ ਸਿੱਖ ਦੋਖੀਆਂ ਦਾ ਆਖਰੀ ਵਾਰ ਵੀ ਫੇਲ ਹੋ ਜਾਵੇਗਾ । ਪਹਿਲਾਂ ਦਲਿਤਾਂ ਨੂੰ ਯਕੀਨ ਦੁਆਉਣਾ ਕਿ ਗੁਰਮਤਿ ਰਾਹੀ ਦਲਿਤ ਕਲਿਆਣ ਹੋ ਸਕਦਾ ਹੈ । ਗਾਂਧੀ ਨਹਿਰੂ ਦੀ ਤਰਾਂ ਗੋਲ-ਮੋਲ ਨਹੀਂ ਲਿਖਣਾ ਸਿੱਧਾ ਸੱਚ ਲਿਖਣਾ ਹੈ ਕਿ ਸਿੱਖ ਗੁਰੂ ਗ੍ਰੰਥ ਸਾਹਿਬ ਜੀ ਦਾ ਰਾਜ ਲਿਆਉਣਾ ਚਾਹੁੰਦੇ ਹਨ । ਨਾਨਕ ਦੇ ਰਾਜ ਵਿੱਚ ਸੱਭ ਨਾਲ ਨਿਆ ਹੋਵੇਗਾ । ਉਹਨਾਂ ਨੂੰ ਯਕੀਨ ਦੁਆਉਣਾ ਤਾਂ ਕਿ ਉਹ ਨਾਨਕ ਦੇ ਰਾਜ ਵਾਸਤੇ ਆਪਣੀ ਵੋਟ ਦੀ ਸ਼ਕਤੀ ਵਰਤਣ ਲਈ ਮਜਬੂਰ ਹੋ ਜਾਣ । ਕਲਮ ਦੀ ਤਾਕਤ ਨਾਲ ਕੇਵਲ ਭਾਰਤ ਦੇ ਹੀ ਨਹੀਂ ਬਲਕਿ ਸੰਸਾਰ ਦੇ ਲੋਕਾਂ ਨੂੰ ਦੱਸੋ ਕਿ ਗੁਰੂ ਗ੍ਰੰਥ ਸਾਹਿਬ ਵਿੱਚ ਨਿਮਾਣਿਆਂ ਨੂੰ ਮਾਣ ਅਤੇ ਨਿਤਾਣਿਆਂ ਨੂੰ ਤਾਣ ਬਖਸ਼ਣ ਦੀ ਸਮਰੱਥਾ ਹੈ । ਪਹਿਲਾਂ ਪੰਜਾਬ ਦੇ ਲੋਕਾਂ ਨੂੰ ਖਾਸ ਤੌਰ ਤੇ ਦਲਿਤ ਲੋਕਾਂ ਨੂੰ ਆਪਣੀ ਕਲਮ ਰਾਹੀ ਅਤੇ ਕਿਰਦਾਰ ਰਾਹੀ ਯਕੀਨ ਦੁਆਉ ਕਿ ਗੁਰਮਤਿ ਦਾ ਨਿਸ਼ਾਨਾ ਸਰਬੱਤ ਦੀ ਭਲਾਈ ਹੈ । ਸਰਬੱਤ ਦੀ ਭਲਾਈ ਦੀ ਸ਼ੁਰੂਆਤ ਦਲਿਤ ਭਲਾਈ ਤੋਂ ਸ਼ੁਰੂ ਹੁੰਦੀ ਹੈ । ਪੰਜਾਬ ਦੇ ਦਲਿਤਾਂ ਨੂੰ ਯਕੀਨ ਦੁਆਓ ਕਿ ਇਹ ਗਾਂਧੀ ਨਹਿਰੂ ਦਾ ਵਾਅਦਾ ਨਹੀਂ ਬਲਕਿ ਗੁਰੂ ਨਾਨਕ ਦੇ ਪੈਰੋਕਾਰਾਂ ਦਾ ਵਾਅਦਾ ਹੈ । ਜੇ ਪਹਿਲਾਂ ਪੰਜਾਬ ਵਿੱਚ ਗੁਰਮਤਿ ਅਨੁਸਾਰੀ ਨਮੂਨੇ ਦਾ ਰਾਜ ਲਿਆਉਣ ਵਿੱਚ ਸਫਲ ਹੋ ਜਾਵਾਂਗੇ ਫਿਰ ਭਾਰਤ ਦੇ ਬਾਕੀ ਦੇ ਹਿਸੇ ਵਿੱਚ ਫਸੇ ਹੋਏ ਦਲਿਤਾਂ ਨੂੰ ਮੰਨੂਵਾਦੀ ਚੱਕਰਵਿਊ ਵਿੱਚੋਂ ਕੱਢਣ ਦੇ ਸੱਚੇ ਉਪਰਾਲੇ ਵੀ ਕਰਾਂਗੇ ਤਾਂ ਧਰਤੀ ਤੇ ਰਾਜ ਖਾਲਸੇ ਦਾ ਹੋਵੇਗਾ । ਗੁਰੂ ਸਾਹਿਬਾਂ ਨੇ ਰਾਜ ਕਰੇਗਾ ਖਾਲਸਾ ਆਕੀ ਰਹੇ ਨਾ ਕੋਇ ਨੂੰ ਇਉਂ ਸਮਝਾਇਆ ਹੈ :-

ਹਸਤੀ ਸਿਰਿ ਜਿਉ ਅੰਕਸੁ ਹੈ
ਅਹਰਣਿ ਜਿਉ ਸਿਰੁ ਦੇਹ ॥
ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ ॥
ਇਉ ਗੁਰਮੁਖਿ ਆਪੁ ਨਿਵਾਰੀਐ
ਸਭੁ ਰਾਜੁ ਸ੍ਰਿਸਟਿ ਕਾ ਲੇਇ ॥647॥

----0----

# ਪਹੁਲ ਭੇਦ

*ਹਰਜੀਤ ਸਿੰਘ*
*98882-77573*

ਮੁਕਤਸਰ ਦੇ ਯੁੱਧ ਤੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਮਲਵਈ-ਬਰਾੜ ਸਿੱਖ ਤਨਖਾਹ ਤੇ ਰੱਖੇ ਸਨ ਉਨ੍ਹਾਂ ਉਜਰੱਤ ਦਾ ਹਿਸਾਬ ਕਰਨ ਲਈ ਜਿੱਦ ਕੀਤੀ ਕਿ ਉਨ੍ਹਾਂ ਨੂੰ ਤਨਖਾਹ ਦੇ ਕੇ ਫਾਰਗ ਕਰੋ। ਸਾਹਿਬਾਂ ਨੇ ਕੁੱਛ ਰੁਕਣ ਲਈ ਕਿਹਾ ਪਰ ਉਹ ਮੰਨੇ ਨਹੀਂ। ਫਿਰ ਮੋਹਰਾਂ ਦੀ ਇੱਕ ਸਿੱਖ ਖੇਪ ਲੈ ਕੇ ਆਇਆ ਤਾਂ ਗੁਰੂ ਸਾਹਿਬ ਨੇ ਪੈਸੇ ਤਾਰ ਦਿੱਤੇ। ਉਨ੍ਹਾਂ ਦਾ ਸਰਦਾਰ ਗੁਰੂ ਪ੍ਰੇਮੀ ਨਿਕਲਿਆ ਤੇ ਉਸ ਨੇ ਗੁਰ ਚਰਣਾਂ ਵਿੱਚ ਨਿਵਾਸ ਮੰਗਿਆ ਤੇ ਕਿਹਾ ਮੈਨੂੰ ਸਿੱਖ ਬਖਸ਼ੋ। ਗੁਰੂ ਜੀ ਨੇ ਹੱਸ ਕੇ ਕਿਹਾ ਤੂੰ ਮਾਝੇ ਦੇ ਮਹਾਂ ਸਿੰਘ ਵਾਂਗ ਮਲਵਈ ਸਿੱਖਾਂ ਦੀ ਜੜ੍ਹ ਰੱਖ ਲਈ ਹੈ। ਇਹ ਦਾਨਾ ਸਿੰਘ ਅੰਮ੍ਰਿਤ ਛੱਕ ਕੇ ਦਾਨ ਸਿੰਘ ਬਣਿਆ। ਉਸ ਦੇ ਪਿੰਡ ਕੋਲ ਹੀ ਲੱਖੀ ਜੰਗਲ, ਸੋਹਾਵਣੀ ਜਗ੍ਹਾ ਦੇਖ ਕੇ ਉਤਾਰਾ ਕੀਤਾ। ਏਥੇ ਹੀ ਗੁਰੂ ਸਾਹਿਬ ਨੇ ਮਨੀ ਸਿੰਘ ਤੋਂ ਅਨੁਭਵ ਬ੍ਰਿਤੀ ਨਾਲ ਗੁਰੂ ਗ੍ਰੰਥ ਸਾਹਿਬ ਲਿਖਵਾਏ। ਗੁਰੂ ਤੇਗ ਬਹਾਦਰ ਜੀ ਨੇ ਵੀ ਏਥੇ ਚਰਨ ਪਾਏ ਸਨ। ਫਿਰ ਦਮਦਮਾ ਸਾਹਿਬ ਪ੍ਰਸਿੱਧ ਹੋਇਆ। ਸੂਰਜ ਪ੍ਰਕਾਸ਼ ਗ੍ਰੰਥ ਵਿੱਚ ਲਿਖਾਰੀ ਭਾਈ ਸੰਤੋਖ ਸਿੰਘ ਜੀ ਨੇ ਸਫਾ 6061-6064 ਵਿੱਚ ਇਸ ਤਰ੍ਹਾਂ ਬਿਆਨ ਕੀਤਾ ਹੈ।

***ਦਾਨ ਸਿੰਘ ਸੁਨਿ ਕਾਰਨ ਯਾਂਕੋ। ਹੇਰਹਿਂ ਪਰਯੋ ਨਰਕ ਸਿੱਖ ਜਾਂਕੋ। ਕੇਸਨ ਤੇ ਹਮ ਲੇਹਿਂ ਪਛਾਨ। ਚਹੈਂ ਬਚਾਵਨ ਕਸ਼ਟ ਮਹਾਨ। ਕੇਸਨ ਤੇ ਗਹਿ ਤੁਰਤ ਨਿਕਾਰਹਿਂ। ਅਪਨੀ ਲਾਗੀ ਛਾਪ ਬਿਚਾਰਹਿਂ।***

*(ਦਾਨ ਸਿੰਘ)*

ਬਾਕ ਆਪ ਕੋ ਮੈਂ ਨ ਹਟਾਵੋਂ। ਸਿਰਪਰ ਰਖ ਕੈ ਕੇਸ ਵਧਾਵੋਂ। ਜਗਤ ਜੂਠ ਤਜਿ ਪਾਹੁਲ ਲੈ ਹੋਂ। ਗੁਰ ਸਿੱਖ ਕੇ ਪੰਥ ਚਲੈ ਹੋ। ਇਮ ਕਹਿ ਭਯੋ ਪ੍ਰਭੂ ਅਨੁਸਾਰੀ। ਅੰਮ੍ਰਿਤ ਲੇ ਗੁਰ-ਫਤੇ ਉਚਾਰੀ।

*(ਪਾਹੁਲ ਭੇਦ-ਸਫਾ 5630)*

ਕੇਸ ਪਾਹੁਲ ਬਿਨਾ ਭੱਖੀ ਮੂਰਖ ਸਿਖ।
ਮੇਰਾ ਦਰਸਨ ਨਹੀ ਤਿਸ ਪਾਪੀ ਤਯਾਗੇ ਸਿੱਖ।
ਏਕ ਮਜਬ ਰਹਿਨਾ ਭਲਾ ਦੋ ਮੈ ਰਹੈ ਨ ਕੋਇ।
ਮੇਰੋ ਸਿੱਖ ਕਹਾਇਕੈ ਭਰਮੈਂ ਪਾਪੀ ਸੋਇ।।

----- 0 -----

## ਮਾਤਾ ਗੁਜ਼ਰੀ ਜੀ ਬਾਰੇ ਕਹੇ ਗਏ ਅਪਮਾਨਤ ਸ਼ਬਦਾਂ ਦੇ ਸੰਦਰਭ ਵਿੱਚ

# ਲੰਘ ਨਿਕਥੈ ਵਰੈ ਸਰਾਪੈ

*ਇਕਵਾਕ ਸਿੰਘ ਪੱਟੀ*
*9815024920*

ਲੇਖ ਦਾ ਸਿਰਲੇਖ 'ਲੰਘ ਨਿਕਥੈ ਵਰੈ ਸਰਾਪੈ' ਕੌਮ ਦੇ ਮਹਾਨ ਵਿਦਵਾਨ ਸਤਿਕਾਰਯੋਗ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ, ਗੁਰਮੁੱਖ ਪੰਥ ਦੀ ਪਰਿਭਾਸ਼ਾ ਦੱਸਦੀ ੨੩ਵੀਂ ਵਾਰ ਦੀ ੧੯ਵੀਂ ਪਉੜੀ ਦੀ ਆਖਰੀ ਪੰਗਤੀ ਤੋਂ ਲਿਆ ਗਿਆ ਹੈ। ਜਿਸਦਾ ਸੰਖੇਪ ਭਾਵ ਹੈ ਕਿ 'ਵਰ-ਸਰਾਪ (ਸਿੱਧੀਆਂ ਵਗੈਰਾ) ਤੋਂ ਲੰਘਕੇ (ਗੁਰਮੁਖ ਪੰਥ) ਹੈ। ਕਿਉਂਕਿ ਗੁਰਬਾਣੀ ਗੁਰਮਤਿ ਸਿਧਾਂਤਾਂ ਅਨੁਸਾਰ ਵੈਸੇ ਵੀ ਵਰ-ਸਰਾਪ ਨੂੰ ਕਿਸੇ ਤਰ੍ਹਾਂ ਦੀ ਕੋਈ ਥਾਂ ਸਿੱਖ ਜੀਵਣ ਜਾਂਚ ਵਿੱਚ ਨਹੀਂ ਦਿੱਤੀ ਗਈ।

ਬਿਨ੍ਹਾਂ ਸ਼ੱਕ ਪੁਰਾਤਨ ਸਮੇਂ ਤੋਂ ਹੁਣ ਤੱਕ ਚੱਲੀ ਆ ਰਹੀ ਰੀਤ ਕਿ, 'ਘਰ ਦੇ ਵੱਡੇ-ਵਡੇਰਿਆਂ ਅਤੇ ਸਿਆਣੀ ਉਮਰ ਦੇ ਬਜ਼ੁਰਗਾਂ ਦਾ ਆਦਰ ਸਤਿਕਾਰ ਕਰਦਿਆਂ ਹੋਇਆਂ ਉਹਨਾਂ ਕੋਲੋਂ ਅਸੀਸ ਰੂਪ ਵਿੱਚ ਉਤਸ਼ਾਹ ਲੈਣਾ ਅਤੇ ਉਹਨਾਂ ਨੂੰ ਦੁਖੀ ਕਰਕੇ ਉਹਨਾਂ ਦੇ ਮੂੰਹੋਂ ਬਦ-ਅਸੀਸ ਨਿਕਲਣ ਦਾ ਡਰ, ਬਜ਼ੁਰਗਾਂ ਜਾਂ ਵਡੇਰਿਆਂ ਦਾ ਮਾਣ-ਸਤਿਕਾਰ ਬਣਾਈ ਰੱਖਣ ਲਈ ਇੱਕ ਚੰਗੀ ਰੀਤ ਹੈ ਜਾਂ ਸੋਹਣਾ ਉੱਦਮ ਉਪਰਾਲਾ ਹੈ ਅਤੇ ਅੱਜ ਵੀ ਇਹ ਮਨੁੱਖੀ ਸੋਚ ਤੇ ਹਾਵੀ ਹੈ। ਪਰ ਇਸ ਰੀਤੀ ਰਿਵਾਜ਼/ਪ੍ਰੰਪਰਾ ਰਾਹੀਂ ਅਖੌਤੀ ਧਾਰਮਿਕ ਆਗੂਆਂ/ਪੁਜਾਰੀਆਂ ਵੱਲੋਂ ਨਿੱਜੀ ਸੁਆਰਥ ਹਿੱਤ ਵਰਾਂ/ਸਰਾਪਾਂ, ਆਸੀਸਾਂ/ਬਦ-ਆਸੀਸਾਂ ਦਾ ਐਸਾ ਡਰ ਮਨੁੱਖੀ ਸੋਚ ਤੇ ਹਾਵੀ ਕਰਕੇ ਮਨੁੱਖਾਂ ਦੀ ਆਰਥਿਕ ਅਤੇ ਧਾਰਮਿਕ ਲੁੱਟ ਦਾ ਐਸਾ ਸਾਧਨ ਬਣਾ ਲਿਆ, ਜੋ ਹੁਣ ਵੀ ਜਾਰੀ ਹੈ ਅਤੇ ਇਹੋ ਜਿਹੀਆਂ ਕਹਾਣੀਆਂ/ਸਾਖੀਆਂ ਦੇਵੀ-ਦੇਵਤਿਆਂ ਦੇ ਨਾਂ ਤੇ ਜਾਂ ਫਿਰ ਹੁਣ ਸਿੱਖ ਪੁਜਾਰੀਆਂ ਵੱਲੋਂ ਗੁਰੂਆਂ ਦੇ ਨਾਂ ਤੇ ਸਾਲਾਂ ਤੋਂ ਪ੍ਰਚਾਰਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਧਾਰਮਿਕ ਗ੍ਰੰਥਾਂ/ਪੋਥੀਆਂ ਅਤੇ ਇਤਿਹਾਸਕ ਸਾਖੀਆਂ/ਕਹਾਣੀਆਂ ਵਿੱਚ ਇਸ ਢੰਗ ਨਾਲ ਸ਼ਾਮਲ (ਫਿੱਟ) ਕਰ ਦਿੱਤੀਆਂ ਕਿ ਮਨੁੱਖ ਤਾਂ ਇੱਕ ਪਾਸੇ ਰਿਹਾ, ਸਗੋਂ ਉਕਤ ਵਰਾਂ-ਸਰਾਪਾਂ ਨਾਲ ਵੱਡੇ ਵੱਡੇ ਦੇਵੀ-ਦੇਵਤਿਆਂ ਨੂੰ ਮੁਸੀਬਤਾਂ ਬਣਦੀਆਂ ਵਿਖਾ ਦਿੱਤੀਆਂ ਅਤੇ ਪ੍ਰਚਾਰ ਦਿੱਤੀਆਂ। ਵਰ-ਸਰਾਪ ਦਾ ਐਸਾ ਡਰ ਮਨੁੱਖੀ ਮਨਾਂ ਅੰਦਰ ਪੈਦਾ ਕਰ ਦਿੱਤਾ ਜਿਸਦਾ ਸਾਫ ਮਕਸਦ ਲੋਕਾਂ ਦੀ ਆਰਥਕ ਅਤੇ ਸ਼ਰਧਾ ਦੇ ਨਾਂ ਤੇ ਮਾਨਸਿਕ ਲੁੱਟ ਕਰਨਾ ਸੀ, ਜੋ ਹੁਣ ਵੀ ਜਾਰੀ ਹੈ, ਇੱਥੋਂ ਤੱਕ ਕਿ ਇਹਨਾਂ ਵਰ-ਸਰਾਪਾਂ ਦੀਆਂ ਪ੍ਰਚਾਰੀਆਂ ਹੋਈਆਂ ਸਾਖੀਆਂ/ਕਥਾਵਾਂ ਨਾਲ ਸਬੰਧਿਤ ਗੁਰਦੁਆਰੇ ਤੱਕ ਉਸਾਰ ਦਿੱਤੇ ਗਏ ਅਤੇ ਹੁਣ ਇਸ ਤੋਂ ਵੀ ਅੱਗੇ ਕਦਮ ਵਧਾਉਂਦਿਆਂ ਹੋਇਆਂ ਸ਼ਰੇਆਮ ਸਾਡੇ ਕੁੱਝ ਅਖੌਤੀ ਸਾਧਾਂ ਵੱਲੋਂ ਅਜਿਹੀਆਂ ਊਲ-ਜਲੂਲ ਨੂੰ ਸਾਖੀਆਂ ਨੂੰ ਸੁਣਾਉਣਾ ਆਰੰਭ ਕਰ ਦਿੱਤਾ ਹੈ, ਜਿਸ ਤੋਂ ਇਹ ਭਾਵ ਬਣਦਾ ਹੈ ਕਿ, ਗੁਰੂ ਸਾਹਿਬਾਨ ਧੁਰ ਕੀ ਬਾਣੀ ਤੋਂ ਉਲਟ ਕਰਮ ਕਰਿਆ ਕਰਦੇ ਸਨ ਅਤੇ ਉਹਨਾਂ ਦੀ ਕਹਿਣੀ ਅਤੇ ਕਰਨੀ ਵਿੱਚ ਬੜਾ ਅੰਤਰ ਹੁੰਦਾ ਸੀ।

ਜਿਸਦੀ ਤਾਜ਼ਾ ਮਿਸਾਲ ਸਤਨਾਮ ਸਿੰਘ ਪਿਪਲੀ ਵਾਲੇ ਸਾਧ ਨੇ ਆਪਣੀ ਕਥਾ ਰਾਹੀਂ ਵਰ-ਸਰਾਪਾਂ ਦੇ ਕਲਪਿਤ ਡਰਾਵੇ ਨੂੰ ਪ੍ਰਚਾਰਣ ਹਿਤ ਆਪਣੀ ਮਤ ਅਨੁਸਾਰ ਕੁੱਝ ਅਜਿਹਾ ਹੀ ਪ੍ਰਚਾਰ ਦਿੱਤਾ, ਜੋ ਪੂਰੀ ਤਰ੍ਹਾਂ ਗੁਰਮਤਿ ਸਿਧਾਂਤਾਂ, ਗੁਰ ਮਰਿਯਾਦਾ ਅਤੇ ਸਿੱਖ ਪ੍ਰੰਪਰਾ ਤੋਂ ਉਲਟ ਹੈ, ਉਸਦੀ ਸੋਸ਼ਲ ਮੀਡੀਏ ਤੇ ਵਾਇਰਲ ਹੋਈ ਉਕਤ ਕਥਾ ਵਿੱਚ ਉਸਨੇ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਅਤੇ ਮਾਤਾ ਗੁਜ਼ਰੀ ਜੀ ਬਾਰੇ ਕੀ ਅਪਸ਼ਬਦ ਵਰਤੇ, ਉਸ ਮੈਂ ਆਪਣੀ ਕਲਮ ਨਾਲ ਲਿਖਣਾ ਤਾਂ ਨਹੀਂ ਚਾਹੁੰਦਾ ਹਾਂ, ਪਰ ਸਿੱਖ ਸੰਗਤ ਵਿੱਚ ਜਾਗਰੂਕਤਾ ਪੈਦਾ ਕਰਨ ਹਿੱਤ ਜ਼ਰੂਰੀ ਵੀ ਹੈ। ਪਰ ਇਸ ਤੋਂ ਪਹਿਲਾਂ ਅੱਗੇ ਚੱਲੀਏ ਉਸ ਤੋਂ ਪਹਿਲਾਂ

ਵਰ-ਸਰਾਪਾਂ, ਬਾਰੇ ਗੁਰਬਾਣੀ ਸਿਧਾਂਤ ਨੂੰ ਥੋੜਾ ਸਮਝਦੇ ਜਾਈਏ ਅਤੇ ਗੁਰਬਾਣੀ ਗੁਰਮਤਿ ਸਿਧਾਂਤਾਂ ਵਿੱਚ ਸਰਾਪ ਨੂੰ ਫਿਟਕਾਰ ਤੋਂ ਵੱਧ ਕੋਈ ਮਹੱਤਵ ਨਹੀਂ ਦਿੱਤਾ ਗਿਆ। ਜੈਸਾ ਕਿ ਚੌਥੇ ਨਾਨਕ ਪਾਤਸ਼ਾਹ, ਗੁਰੂ ਰਾਮਦਾਸ ਜੀ ਦੇ ਬਚਨ:

ਜੋ ਮਾਰੇ ਤਿਨਿ ਪਾਰਬ੍ਰਹਮਿ ਸੇ ਕਿਸੈ ਨ ਸੰਦੇ॥
ਵੈਰੁ ਕਰਹਿ ਨਿਰਵੈਰ ਨਾਲਿ ਧਰਮ ਨਿਆਇ ਪਚੰਦੇ॥
ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥
ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥੩੧॥

*(ਗਉੜੀ ਕੀ ਵਾਰ:੧ (ਮਃ ੪) ਗੁਰੂ ਗ੍ਰੰਥ ਸਾਹਿਬ - ਅੰਗ ੩੧੭)*

ਭਾਵ: ਜਿਹੜੇ ਮਨੁੱਖ ਰੱਬ ਵੱਲੋਂ ਮੋਏ ਹੋਏ (ਭਾਵ: ਰੱਬ ਨਾਲੋਂ ਟੁੱਟੇ ਹੋਏ) ਹਨ, ਉਹ ਕਿਸੇ ਦੇ ਸਕੇ ਨਹੀਂ। ਨਿਰਵੈਰਾਂ ਨਾਲ ਵੀ ਵੈਰ ਕਰਦੇ ਹਨ ਅਤੇ ਪ੍ਰਮਾਤਮਾ ਦੇ ਧਰਮ ਨਿਆਂ/ ਅਨੁਸਾਰ ਦੁੱਖੀ ਹੁੰਦੇ ਹਨ। ਜੋ ਜੋ ਮਨੁੱਖ ਸੰਤ (ਗੁਰੂ) ਵਲੋਂ ਫਿਟਕਾਰੇ (ਸਰਾਪੇ) ਹੋਏ ਹੁੰਦੇ ਹਨ (ਭਾਵ: ਗੁਰੂ ਦੇ ਦਰ ਤੋਂ ਵਾਂਝੇ ਹੋਏ ਹਨ) ਉਹ ਭਟਕਦੇ ਫਿਰਦੇ ਹਨ। ਜੋ ਰੁੱਖ ਮੁੱਢੋਂ ਪੁੱਟਿਆ ਜਾਵੇ, ਉਸਦੇ ਟਾਹਣ ਸੁੱਕ ਜਾਂਦੇ ਹਨ।

ਸੌਖੇ ਲਫਜ਼ਾਂ ਵਿੱਚ ਕਹੀਏ ਤਾਂ ਗੁਰੂ ਤੋਂ ਬੇਮੁੱਖ ਹੋ ਕੇ ਪ੍ਰਮਾਤਮਾ ਨੂੰ ਵਿਸਾਰ ਦੇਣਾ ਹੀ ਅਸਲ ਵਿੱਚ ਸਰਾਪੇ ਜਾਣ ਦੇ ਬਰਾਬਰ ਹੈ ਅਤੇ ਆਪਣੇ ਸੱਚੇ ਗੁਰੂ ਤੋਂ ਬੇਮੁੱਖ ਹੋਣਾ ਠੀਕ ਉਸੇ ਤਰ੍ਹਾਂ ਹੈ, ਜਿਵੇਂ ਕੋਈ ਰੁੱਖ ਮੁੱਢੋਂ ਪੁੱਟਿਆ ਗਿਆ ਹੋਵੇ ਅਤੇ ਸਿੱਖੀ ਦੀ ਜੜ੍ਹ ਤਾਂ ਹੀ ਗੁਰੂ ਮੱਤ, ਅਤੇ ਗੁਰੂ ਮੱਤ ਤੋਂ ਟੁੱਟ ਜਾਣਾ ਹੀ ਆਤਮਿਕ ਰੂਪ ਵਿੱਚ ਮਰ ਜਾਣਾ ਹੈ। ਇਸ ਲਈ ਗੁਰੂ ਦੇ ਗਿਆਨ ਨੂੰ ਵਿਸਾਰ ਕੇ ਆਪਣੀ ਮਤ ਅਨੁਸਾਰ ਚੱਲਣਾ ਹੀ ਸਰਾਪੇ ਜਾਣ ਦੇ ਬਰਾਬਰ ਹੈ। ਜੈਸਾ ਕਿ ਗੁਰੂ ਨਾਨਕ ਪਾਤਸ਼ਾਹ ਦਾ ਬਸੰਤ ਰਾਗ ਅੰਦਰ ਬਚਨ ਹੈ:

ਮਨੁ ਮੁਗਧੌ ਦਾਦਰੁ ਭਗਤਿਹੀਨੁ ॥
ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥
ਤਾ ਕੈ ਜਾਤਿ ਨ ਪਾਤੀ ਨਾਮ ਲੀਨ ॥
ਸਭਿ ਦੂਖ ਸਖਾਈ ਗੁਣਹ ਬੀਨ ॥੩॥

*ਬਸੰਤੁ (ਮਃ ੧) ਗੁਰੂ ਗ੍ਰੰਥ ਸਾਹਿਬ - ਅੰਗ ੧੧੮੮*

ਭਾਵ: ਮੂਰਖ ਦਾ ਮਨ ਭਗਤੀ ਤੋਂ ਵਾਂਝਿਆਂ ਰਹਿੰਦਾ ਹੈ (ਇਹ ਮੂਰਖ ਮਨ, ਮਾਨੋਂ) ਖੂਹ ਦਾ ਡੱਡੂ ਹੈ (ਜੋ ਨੇੜੇ ਹੀ ਉੱਗੇ ਹੋਏ ਕੌਲ ਫੁੱਲ ਦੀ ਕਦਰ ਨਹੀਂ ਜਾਣਦਾ)। (ਕੁਰਾਹੇ ਪਿਆ ਹੋਇਆ ਮਨ) ਪ੍ਰਭੂ ਦੇ ਦਰ ਤੋਂ ਡਿੱਗਿਆ ਹੋਇਆ ਹੈ, ਮਾਨੋਂ ਸਰਾਪਿਆ ਹੋਇਆ (ਦੁਰਕਾਰਿਆ ਹੋਇਆਂ) ਹੈ, ਪ੍ਰਮਾਤਮਾ ਦੇ ਨਾਮ ਤੋਂ ਸੱਖਣਾ ਹੈ। ਜਿਹੜਾ ਮਨੁੱਖ ਨਾਮ ਤੋਂ ਖਾਲੀ ਹੈ, ਉਸਦੀ ਨਾ ਕੋਈ ਚੰਗੀ ਜਾਤਿ ਮੰਨੀ ਜਾਂਦੀ ਹੈ, ਨਾ ਚੰਗੀ ਕੁੱਲ, ਕੋਈ ਉਸਦਾ ਨਾਮ ਤੱਕ ਨਹੀਂ ਲੈਂਦਾ, ਉਹ ਆਤਮਿਕ ਗੁਣਾ ਤੋਂ ਵਾਂਝਾ ਰਹਿੰਦਾ ਹੈ, ਸਾਰੇ ਦੁਖ ਉਸਦੇ ਸਾਥੀ ਬਣੇ ਰਹਿੰਦੇ ਹਨ।

ਸੌਖੇ ਲਫਜ਼ਾਂ ਵਿੱਚ ਕਿ, ਗੁਰੂ ਪਾਤਸ਼ਾਹ ਨੇ ਪੁਜਾਰੀਆਂ ਵੱਲੋਂ ਵਰ-ਸਰਾਪ ਦੇ ਨਾਂ ਤੇ ਪੈਦਾ ਕੀਤੇ ਹੋਏ ਡਰ ਨੂੰ ਕੋਈ ਮਹੱਤਵ ਨਹੀਂ ਦਿੱਤਾ ਅਤੇ ਇਹ ਗੱਲ ਮਨੁੱਖ ਨੂੰ ਸਮਝਾ ਦਿੱਤੀ ਕਿ ਕਿਸੇ ਵੀ ਮਨੁੱਖ ਕੋਲ ਐਸੀ ਕੋਈ ਸ਼ਕਤੀ ਨਹੀਂ ਕਿ ਉਹ ਰੱਬੀ ਹੁਕਮਾਂ ਦੇ ਵਿਰੁੱਧ ਆਪਣੀ ਮਰਜ਼ੀ ਨਾਲ ਕੋਈ ਤਬਾਹੀ ਕਰ ਸਕਦਾ ਹੋਵੇ। ਇੱਥੋਂ ਤੱਕ ਕੇ ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਰਾਹੀਂ ਅਜਿਹੇ ਅਖੌਤੀ ਬਾਬਿਆਂ/ ਸਾਧਾਂ-ਸੰਤਾਂ, ਗੱਦੀਦਾਰਾਂ, ਪੀਰਾਂ/ਫਕੀਰਾਂ ਨੂੰ ਝਾੜ ਪਾਉਂਦੇ ਹੋਏ ਉਹਨਾਂ ਨੇ ਇਹ ਵਰ-ਸਰਾਪ ਦੇ ਛਲਾਵੇ ਦੀ ਪੋਲ ਖੋਲਦਿਆਂ ਹੋਇਆ ਇਹ ਸਮਝਾ ਦਿੱਤਾ ਕਿ:

ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ
ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ॥

*ਮਲਾਰ ਕੀ ਵਾਰ (ਮਃ ੧) ਗੁਰੂ ਗ੍ਰੰਥ ਸਾਹਿਬ - ਅੰਗ ੧੨੮੬*

ਭਾਵ: ਗੱਦੀਆਂ ਥਾਪ ਕੇ, ਜੋ ਹੋਰਾਂ ਨੂੰ ਅਸੀਸਾਂ ਦਿੰਦੇ ਹਨ, ਉਹ ਵੀ ਮਰ-ਖਪ ਜਾਂਦੇ ਹਨ ਅਤੇ ਆਸੀਸਾਂ ਲੈਣ ਵਾਲੇ ਵੀ ਮਰ ਜਾਂਦੇ ਹਨ। ਪਰ ਹੇ ਨਾਨਕ। ਪ੍ਰਮਾਤਮਾ ਰੀ ਰਜ਼ਾ ਸਮਝੀ ਨਹੀਂ ਜਾ ਸਕਦੀ, ਕਿ ਉਹ (ਮਰ ਕੇ) ਕਿੱਥੇ ਜਾ ਪੈਂਦੇ ਹਨ (ਭਾਵ: ਨਿਰੀਆਂ ਸੇਹਲੀ ਟੋਪੀ ਤੇ ਆਸੀਸਾਂ ਪ੍ਰਭੂ ਦੀ ਹਜ਼ੂਰੀ ਵਿੱਚ ਕਬੂਲ ਪੈਣ ਲਈ ਕਾਫੀ ਨਹੀਂ ਹਨ; ਮੁਰਸ਼ਿਦ ਦੀ ਚੇਲੇ ਨੂੰ ਅਸੀਸ ਤੇ ਸੇਹਲੀ ਟੋਪੀ ਜੀਵਣ ਦਾ ਸਹੀ ਰਸਤਾ ਨਹੀਂ ਹੈ।

ਸੌਖੇ ਲਫਜ਼ਾਂ ਵਿੱਚ ਕਿ, 'ਅਜਿਹੀਆਂ ਅਸੀਸਾਂ ਜਾਂ ਬਦ-ਅਸੀਸਾਂ/ਵਰ-ਸਰਾਪਾਂ ਦਾ ਪ੍ਰਮਾਤਮਾ ਦੇ ਹੁਕਮ ਤੋਂ ਬਾਹਰ ਕੋਈ ਵੀ ਚੰਗਾ ਜਾਂ ਮਾੜਾ ਕੋਈ ਅਸਰ ਨਹੀਂ ਹੋ ਸਕਦਾ।

ਉਪਰੋਕਤ ਗੁਰਬਾਣੀ ਦੀ ਸੰਖੇਪ ਵਿਚਾਰ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਵਰ-ਸਰਾਪ ਦਾ ਮਾਇਆ-ਰੂਪੀ ਛਲਾਵਾ ਕੁੱਝ ਵੀ ਨਹੀਂ ਹੈ ਅਤੇ ਆਪਣੀ ਮਤ ਅਨੁਸਾਰ ਚੱਲਣ ਵਾਲਾ, ਪ੍ਰਮਾਤਮਾ ਦੇ ਦਰ ਤੋਂ ਦੁਰਕਾਰਿਆ ਹੋਇਆ ਹੋ ਅਸਲ ਵਿੱਚ ਸਰਾਪਿਆ ਹੋਇਆ ਹੁੰਦਾ ਹੈ, ਬਾਕੀ ਦੁਨਿਆਵੀ ਤੌਰ ਤੇ ਵਰ-ਸਰਾਪ ਦੇ ਨਾਂ ਤੇ ਡਰਾਵਾ ਪੈਦਾ ਕਰਕੇ ਲੋਕਾਂ ਦੀ ਕੇਵਲ ਲੁੱਟ ਹੀ ਕੀਤੀ ਜਾ ਰਹੀ ਹੈ ਹੋਰ ਕੁੱਝ ਨਹੀਂ। ਹੁਣ ਆ ਜਾਈਏ ਉਕਤ ਸਾਧ ਵੱਲ ਜਿਸ ਨੇ ਆਪਣੀ ਕਥਾ ਰਾਹੀਂ ਜੋ ਆਖਿਆ ਉਹ ਹੂ-ਬ-ਹੂ ਇਸ ਤਰ੍ਹਾਂ ਹੈ ਕਿ, 'ਗੁਰੂ ਗੋਬਿੰਦ ਸਾਹਿਬ ਨੇ ਕਿਹਾ ਕਿ ਮੈਂ ਵੱਡਾ ਛੋਟਾ ਰਹਿਣ ਨਹੀਂ ਦੇਣਾ, ਸਭ ਨੂੰ ਇੱਕੋ ਜਿਹਾ ਕਰ ਦੇਣਾ... ਇਹ ਮਹਾਰਾਜ ਜੀ ਦੇ ਬੋਲ ਨੇ ਕਿਲੇ ਵਾਲਿਆਂ ਦੇ, (ਹਰਨਾਮ ਸਿੰਘ ਕਿੱਲੇ ਵਾਲਾ, ਨੀਲਧਾਰੀਆਂ ਦਾ ਪਹਿਲਾ ਹੈੱਡ ਸਾਧ, ਜੋ ਹੁਣ ਮਰ ਚੁੱਕਿਆ ਹੈ।) ਕਿੱਲੇ ਵਾਲਿਆਂ ਨੇ ਕਿਹਾ ਸੀ ਕਿ ਖ਼ਾਲਸੇ ਦਾ ਰਾਜ ਹੋਵੇਗਾ ਗੁਰੂ ਨਾਨਕ ਸਾਹਿਬ ਤੋਂ ੭੦੦ ਸਾਲ ਬਾਅਦ, ਹਾਲੇ ਸਾਡੇ ਪੰਜ ਸੌ ਸਾਲ ਹੋਇਆ ਹੈ। ਫਿਰ ਪੂਰਣ ਤੌਰ 'ਤੇ ਰਾਜ ਹੋਵੇਗਾ। ਮਾਇਆ ਜਦੋਂ ਸਤਲੁਜ 'ਚ ਸੁੱਟੀ ਤਾਂ ਕਿਹਾ ਕਿ ਇਹ ਪੂਜਾ ਦਾ ਧਨ ਹੈ, ਇਹ ਖਾਉਗੇ ਤਾਂ ਮੱਤ ਮਲੀਨ ਜੋ ਜਾਏਗੀ, ਇਹ ਵੱਢੀਆਂ ਲੈ ਲੈ ਕੇ ਲੋਕਾਂ ਨੇ ਤੁਹਾਨੂੰ ਮੱਥਾ ਟੇਕਿਆ ਹੈ, ਇਹ ਪਾਪਾਂ ਦੀ ਕਮਾਈ ਕਰਕੇ ਤੁਹਾਨੂੰ ਧਨ ਦਿੱਤਾ ਹੈ, ਇਹ ਸ਼ੁੱਧ ਕਰਕੇ ਤੁਹਾਨੂੰ ਵਾਪਸ ਦੇਵਾਂਗੇ, ਇਹ ਤੁਹਾਨੂੰ ਹੀ ਦੇਣਾ ਹੈ, ਕਿਤੇ ਲਿਜਾਂਦੇ ਨਹੀ, ਮੈਂ ਆਪਣੇ ਪੁੱਤਾਂ ਨੂੰ ਜ਼ਹਿਰ ਨਹੀਂ ਦੇ ਸਕਦਾ। ਮਾਤਾ ਗੁਜਰੀ ਜੀ ਜਿਦੇ ਪੈ ਗਏ ਸਨ, ਮਹਾਰਾਜ ਕਹਿੰਦੇ ਸਾਰਾ ਧਨ ਸੁੱਟ ਦਿਓ, ਮਾਤਾ ਗੁਜਰੀ ਨੇ ਨਹੀ ਸੀ ਸਾਰਾ ਸੁੱਟਿਆ... ਤੁਹਾਨੂੰ ਪਤਾ ਗੰਗੂ ਲੈ ਗਿਆ ਸੀ ਧਨ ਕਰਕੇ, ਮਾਤਾ ਗੁਜਰੀ ਨੇ ਨਹੀ ਸੀ ਬਚਨ ਮੰਨਿਆ, ਮਾਇਆ ਰੱਖ ਲਈ ਸੀ, ਤਾਂ ਇਹ ਨੁਕਸਾਨ ਹੋਇਆ... ਮਹਾਰਾਜ ਕੋਲੋ ਬੋਲ ਵੀ ਹੋ ਗਿਆ ਸੀ... 'ਗੁਜਰੀ.. ਉਜੜੀ' ਇਹ ਬੋਲ ਹੋ ਗਿਆ ਸੀ ਦਸਵੇਂ ਪਾਤਸ਼ਾਹ ਕੋਲੋਂ, ਆਪਣੀ ਮਾਂ ਨੂੰ ਹੀ ਸ਼ਰਾਪ ਦੇ ਦਿੱਤਾ ਸੀ... ਕਈ ਕਹਿੰਦੇ ਕਿ ਮਹਾਰਾਜ ਸਰਾਪ ਨਹੀ ਦਿੰਦੇ, ਕਈ ਇਤਹਾਸ ਪੜੋ, ਹੁਣ ਇਤਹਾਸ ਹੀ ਬਦਲੀ ਜਾਂਦੇ ਨੇ, ਸਿੱਖਾਂ ਨੂੰ ਸਰਾਪ ਦਿੱਤੇ... ਜਿਸ ਆਖਿਆ ਨਾ ਕਿ ਗੁਰੂ ਗੋਬਿੰਦ ਸਿੰਘ ਉਜੱੜ ਕੇ ਆ ਗਿਆ, ਤੁਹਾਨੂੰ ਉਜਾੜਨ ਆ ਗਿਆ ਜੇ, ਮਹਾਰਾਜ ਕਿਹਾ ਉਹ ਵੀ ਉੱਜੜੇ, ਜਿਨਾਂ ਦਰਵਾਜੇ ਬੰਦ ਕੀਤੇ, ਉਨ੍ਹਾਂ ਦੇ ਵੀ ਦਰਵਾਜੇ ਬੰਦ ਹੋ ਗਏ। ਮਹਾਰਾਜ ਨੇ ਕਿਹਾ ਸੀ ਕਿ ਇਹ ਧਨ ਦੌਲਤ ਵਰਤਣ ਵਾਸਤੇ ਹੈ, ਰੱਖਣ ਵਾਸਤੇ ਨਹੀਂ।...'

ਖੈਰ। ਅਸੀਂ ਤਾਂ ਪਹਿਲਾਂ ਹੀ ਗੁਰਬਾਣੀ ਸ਼ਬਦਾਂ ਰਾਹੀਂ ਅਖੌਤੀ ਵਰ/ਸਰਾਪ ਦੀ ਗੁਰੂ ਘਰ ਵਿੱਚ ਕਿੰਨੀ ਕੁ ਵੁੱਕਤ ਹੈ, ਪੜ/ਸਮਝ ਆਏ ਹਾਂ, ਪਰ ਅਜਿਹੇ ਸਾਧਾਂ ਨੇ ਗੁਰਬਾਣੀ ਸਿਧਾਂਤਾਂ/ਸਿੱਖ ਇਤਿਹਾਸ ਅਤੇ ਗੁਰਮਤਿ ਵਿਚਾਰਧਾਰਾ ਦਾ ਸ਼ਰੇਆਮ ਉਲੰਘਣ ਸ਼ੁਰੂ ਕੀਤਾ ਹੋਇਆ ਹੈ ਅਤੇ ਦਸਮੇਸ਼ ਪਿਤਾ ਦਾ ਖ਼ਾਲਸਾ ਪੰਥ ਘੁਕ ਸੁੱਤਾ ਪਿਆ ਹੈ। ਉਕਤ ਸਾਧ ਸਿੱਧੇ ਤੌਰ 'ਆਪਣੇ ਪਤੀ ਗੁਰੂ ਤੇਗ ਬਹਾਦਰ ਜੀ ਨੂੰ ਮਨੁੱਖਤਾ ਦੀ ਖਾਤਰ ਚੜ੍ਹਦੀ ਕਲਾ ਨਾਲ ਸ਼ਹੀਦ ਹੋਣ ਵਾਸਤੇ ਭੇਜਣ ਵਾਲੀ, ਬਾਲ ਗੋਬਿੰਦ ਸਿੰਘ ਨੂੰ ਗੁਰਮਤਿ ਦੀ ਗੁੜ੍ਹਤੀ ਦੇ ਕੇ ਜਵਾਨ ਕਰਨ ਵਾਲੀ, ਸਾਹਿਬਜ਼ਾਦਿਆਂ ਨੂੰ ਧਰਮ ਦੇ ਪੱਕਿਆਂ ਰਹਿਣ ਅਤੇ ਗੁਰਮਤਿ ਸਿਧਾਂਤਾਂ ਲਈ ਦ੍ਰਿੜਤਾ ਦਾ ਪਾਠ ਪੜਾਉਣ ਵਾਲੀ ਸਤਿਕਾਰਯੋਗ ਮਾਤਾ ਗੁਜ਼ਰੀ ਜੀ ਨੂੰ ਚੰਦ ਛਿੱਲੜਾਂ ਦੀ ਲਾਲਚਣ ਦਰਸਾ ਕੇ, ਦਸ਼ਮੇਸ਼ ਪਿਤਾ ਦੇ ਮੂੰਹੋਂ ਅਖੌਤੀ ਸ਼ਰਾਪ ਆਪਣੀ ਹੀ ਮਾਤਾ ਨੂੰ ਦਿਵਾ ਕੇ, ਸਿੱਖ ਇਤਿਹਾਸ ਨਾਲ ਜੋ ਖਿਲਵਾੜ ਕੀਤਾ ਹੈ ਨਾ ਬਖਸ਼ਣਯੋਗ ਹੈ। ਬਿਨ੍ਹਾਂ ਦੇਰੀ ਸਮੁੱਚੇ ਪੰਥ ਨੂੰ ਅਜਿਹੇ ਅਖੌਤੀ ਬਾਬਿਆਂ ਵਿਰੁੱਧ ਜੇਹਾਦ ਖੜਾ ਕਰ ਦੇਣਾ ਚਾਹੀਦਾ ਹੈ ਤਾਂਕਿ ਭਵਿੱਖ ਵਿੱਚ ਕੋਈ ਵੀ ਆਪਣੇ ਆਪ ਨੂੰ ਬਾਬਾ/ਸਾਧ/ਸੰਤ ਕਹਾਉਣ ਵਾਲੇ ਦੀ ਹਿੰਮਤ ਨਾ ਪਵੇ ਕਿ ਉਹ ਗੁਰੂਆਂ ਪ੍ਰਤੀ, ਗੁਰਮਤਿ ਸਿਧਾਂਤਾਂ ਪ੍ਰਤੀ ਆਪਣੀ ਮਰਜ਼ੀ ਦੀ ਕਥਾ ਆਪਣੇ ਡੇਰੇ ਵਿੱਚ ਕਰੀ ਜਾਵੇ ਅਤੇ ਇਸ ਨੂੰ ਇਤਿਹਾਸ ਦੱਸ ਕੇ ਸਿੱਖ ਸੰਗਤ ਨੂੰ ਗੁੰਮਰਾਹ ਕਰੇ।

ਸੰਗਤ ਫੈਸਲਾ ਗੁਰਬਾਣੀ ਦੀ ਰੋਸ਼ਨੀ ਵਿੱਚ, ਇਤਿਹਾਸ ਤੋਂ ਸੇਧ ਲੈ ਕੇ ਗੁਰਮਤਿ ਸਿਧਾਂਤਾਂ ਪ੍ਰਤੀ ਆਪਣੀ ਦ੍ਰਿੜਤਾ ਕਾਇਮ ਕਰੇ ਤਾਂ ਕਿ ਅਜਿਹੇ ਸਾਧ ਸਿੱਖ ਇਤਿਹਾਸ/ ਗੁਰਮਤਿ ਵਿਚਾਰਧਾਰਾ ਦਾ ਮਲੀਆਮੇਟ ਕਰਨ ਵਿੱਚ ਕਦਾਚਿਤ ਕਾਮਯਾਬ ਨਾ ਹੋ ਸਕਣ। ਰੱਬ ਰਾਖਾ।।

—0—

# ਜਦੋਂ 1947 ਦੀ ਵੰਡ ਲਈ ਧਰਮ ਦੀ ਨੀਂਹ ਉੱਤੇ ਉਸਰ ਰਹੀ ਕੰਧ ਵਿੱਚ ਤਰੇੜਾਂ ਪਈਆਂ।

*ਸਰੂਪ ਸਿੰਘ*
*981415809*

ਨਾਮ ਉਸ ਦਾ ਭਾਵੇਂ ਰੂਪ ਨਰਾਇਣ ਤਰਿਖਾ ਸੀ, ਪਰ ਨਾਮ ਜ਼ਰਾ ਵੱਡਾ ਹੋਣ ਕਰਕੇ ਕਲਾਸ ਵਿੱਚ ਉਸ ਨੂੰ ਸਾਰੇ ਤਰਿਖਾ ਕਰਕੇ ਹੀ ਬੁਲਾਉਂਦੇ ਸਨ। ਉਹ 1945 ਵਿੱਚ ਡੀ.ਏ.ਵੀ. ਕਾਲਜ ਲਾਹੌਰ ਵਿਖੇ ਦਾਖਲ ਹੋਇਆ। ਕਲਾਸ ਵਿੱਚ ਇਕ ਹੋਰ ਲੜਕਾ ਨਰੇਸ ਤਲਵਾੜ ਉਸ ਦਾ ਗੂੜ੍ਹਾ ਮਿੱਤਰ ਸੀ। ਇਕ ਗੱਲ ਜਿਹੜੀ ਸੱਭ ਨੂੰ ਹੈਰਾਨ ਕਰਦੀ, ਉਹ ਇਹ ਸੀ ਕਿ ਇਕ ਮੁਸਲਮਾਨ ਲੜਕਾ ਮੁਹੰਮਦ ਇਸ਼ਫਾਕ ਵੀ ਇਸੇ ਸ਼੍ਰੇਣੀ ਵਿੱਚ ਦਾਖਲ ਹੋ ਗਿਆ। ਇਹ ਸਾਰੇ ਕਾਲਜ ਵਿੱਚ ਇਕੱਲਾ ਹੀ ਮੁਸਲਮਾਨ ਵਿਦਿਆਰਥੀ ਸੀ। ਸੁਭਾਅ ਅਤੇ ਅਸੂਲਾਂ ਪੱਖੋਂ ਕੱਟੜ ਮੁਸਲਮਾਨ। ਸ਼੍ਰੇਣੀ ਵਿੱਚ ਉਸ ਦੀ ਸੱਭ ਤੋਂ ਵੱਧ ਤਰਿਖੇ ਅਤੇ ਤਲਵਾੜ ਨਾਲ ਬਣਦੀ ਸੀ। ਪਹਿਲਾਂ-ਪਹਿਲਾਂ ਲੜਕੇ ਇਸ ਨੂੰ ਮੌਲਵੀ ਕਹਿ ਕੇ ਛੇੜਦੇ ਰਹਿੰਦੇ ਸਨ। ਉਹ ਬੁਰਾ ਵੀ ਨਹੀਂ ਸੀ ਮਨਾਉਂਦਾ। ਫਿਰ ਉਸ ਨੂੰ ਪੱਕੇ ਤੌਰ ਤੇ ਹੀ ਮੌਲਵੀ ਕਹਿ ਕੇ ਬੁਲਾਉਣ ਲੱਗ ਪਏ। ਤਰਿਖਾ ਹੋਸਟਲ ਵਿੱਚ ਰਹਿੰਦਾ ਸੀ ਜਦ ਕਿ ਤਲਵਾੜ ਦਾ ਘਰ ਕਾਲਜ ਦੇ ਨੇੜੇ ਹੀ ਸੀ। ਉਸ ਦੇ ਪਿਤਾ ਜੀ ਜ਼ਿਲ੍ਹਾ ਕਚਹਿਰੀਆਂ ਵਿੱਚ ਵਕੀਲ ਸਨ।ਇਹ ਤਿੰਨੇ ਜਣੇ ਵਿਹਲੇ ਪੀਰੀਅਡ ਜਾਂ ਜਦੋਂ ਸਮਾਂ ਮਿਲਦਾ ਤਲਵਾੜ ਦੇ ਘਰ ਚਲੇ ਜਾਂਦੇ। ਇਨ੍ਹਾਂ ਤਿੰਨਾਂ ਦੀ ਮਿੱਤਰਤਾ ਤਲਵਾੜ ਦੇ ਮਾਂ ਬਾਪ ਨੂੰ ਵੀ ਬਹੁਤ ਚੰਗੀ ਲਗਦੀ ਸੀ ਕਿਉਂਕਿ ਉਨ੍ਹਾਂ ਨੂੰ ਯਕੀਨ ਹੋ ਗਿਆ ਸੀ ਕਿ ਇਹ ਤਿੰਨੇ ਗੰਭੀਰ ਅਤੇ ਪੜ੍ਹਾਕੂ ਕਿਸਮ ਦੇ ਹਨ ਅਤੇ ਅਵਾਰਾ ਗਰਦ ਨਹੀਂ। ਤਲਵਾੜ ਦੀ ਇਕ ਛੋਟੀ ਭੈਣ ਵੀ ਸੀ ਜਿਹੜੀ ਸਕੂਲ ਵਿੱਚ ਦਸਵੀਂ ਵਿੱਚ ਪੜ੍ਹਦੀ ਸੀ। ਤਲਵਾੜ ਦੇ ਘਰ ਜੇ ਕਦੇ ਉਸ ਦੀ ਭੈਣ ਸਾਹਮਣੇ ਆ ਜਾਂਦੀ ਤਾਂ ਮੌਲਵੀ ਗੋਡਿਆਂ ਵਿੱਚ ਸਿਰ ਦੇ ਲੈਂਦਾ। ਉਸ ਨੂੰ ਦੋਵੇਂ ਸਮਝਾਉਂਦੇ ਕਿ, ਉਹ ਆਪਣੇ ਸਾਰਿਆਂ ਦੀ ਭੈਣ ਹੈ। ਪਰ ਮੌਲਵੀ ਕਹਿੰਦਾ ਕਿ, ਉਹ ਆਪਣੇ ਘਰ ਵਿੱਚ ਅਪਾਣੀ ਭੈਣ ਵੱਲ ਵੀ ਸਿੱਧੀ ਨਜ਼ਰ ਮਿਲਾ ਕੇ ਗੱਲ ਨਹੀਂ ਕਰਦਾ। ਉਸ ਦਾ ਮੰਨਣਾ ਸੀ ਕਿ ਮੁਸਲਮਾਨ ਧਰਮ ਵਿੱਚ ਦੂਜੀ ਜ਼ਨਾਨੀ ਵੱਲ ਤੱਕਣਾ ਕੁਫ਼ਰ ਹੈ।

ਅਪ੍ਰੈਲ, 1947 ਵਿੱਚ ਤਰਿਖਾ ਸਾਹਿਬ ਐਫ.ਏ. ਦੇ ਪੇਪਰ ਦੇ ਕੇ ਜੀਂਦ ਰੇਲਵੇ ਕਾਲੋਨੀ ਆ ਗਏ ਜਿਥੇ ਉਸ ਦੇ ਪਿਤਾ ਜੀ ਸਟੇਸ਼ਨ ਮਾਸਟਰ ਸਨ। ਤਰਿਖੇ, ਬ੍ਰਾਹਮਣ ਹੋਣ ਕਾਰਨ ਰੇਲਵੇ ਦੇ ਸਾਰੇ ਕਰਮਚਾਰੀ ਉਸ ਦੇ ਪਿਤਾ ਨੂੰ 'ਪੰਡਤ ਜੀ' ਕਰ ਕੇ ਬੁਲਾਉਂਦੇ। ਤਰਿਖਾ ਵੇਹਲ ਹੋਣ ਕਰਕੇ ਆਰ.ਐਸ.ਐਸ. ਦੀ ਸ਼ਾਖਾ ਵਿੱਚ ਜਾਣ ਲੱਗ ਪਿਆ। ਉਧਰ ਤਲਵਾੜ ਅਤੇ ਮੌਲਵੀ ਦਾ ਇਕ-ਦੂਜੇ ਦੇ ਘਰ ਆਉਣਾ ਜਾਣਾ ਜਾਰੀ ਰਿਹਾ ਭਾਵੇਂ ਕਿ ਮਾਹੌਲ ਵਿੱਚ ਮੁਲਕ ਦੀ ਵੰਡ ਦੇ ਫੈਸਲੇ ਕਰਕੇ ਬਹੁਤ ਕੁੜੱਤਣ ਆ ਗਈ ਸੀ। ਮਾਰਨ, ਸਾੜ-ਫੂਕ ਅਤੇ ਲੁੱਟ-ਖਸੁੱਟ ਦੀਆਂ ਘਟਨਾਵਾਂ ਦੋਵੇਂ ਪਾਸੇ ਵਾਪਰਨ ਲੱਗ ਪਈਆਂ ਸਨ। ਇਕ ਦਿਨ ਜਦੋਂ ਤਲਵਾੜ ਦੀ ਮਾਤਾ ਜੀ ਮਾਰਕੀਟ ਗਈ ਹੋਈ ਸੀ, ਉਦੋਂ ਮੌਲਵੀ, ਤਲਵਾੜ ਅਤੇ ਉਸ ਦੀ ਭੈਣ ਘਰ ਵਿੱਚ ਸਨ। ਦੰਗਈਆਂ ਦਾ ਝੁੰਡ ਉਨ੍ਹਾਂ ਦੇ ਘਰ ਆ ਵੜਿਆ। ਆਉਂਦਿਆਂ ਹੀ ਮੌਲਵੀ ਵਲੋਂ ਤਰਲੇ ਲਏ ਜਾਣ ਦੇ ਬਾਵਜੂਦ ਤਲਵਾੜ ਨੂੰ ਚੁੱਕ ਕੇ ਦੂਜੀ ਮੰਜ਼ਿਲ ਤੋਂ ਥੱਲੇ ਮਾਰਿਆ। ਉਸ ਨੂੰ ਸਹਿਕਦੇ ਨੂੰ ਹੀ ਹੇਠਾਂ ਖੜੇ ਤਿੰਨ ਗੁੰਡਿਆਂ ਨੇ ਕੁੱਟ-ਕੁੱਟ ਕੇ ਮਾਰ ਦਿੱਤਾ। ਉਸ ਦੀ ਭੈਣ ਨੂੰ ਧੂਹ ਕੇ ਹੇਠਾਂ ਲੈ ਆਂਦਾ। ਧੱਕੇ ਨਾਲ ਇਕ ਟਾਂਗਾ ਰੋਕ ਕੇ, ਉਸ ਵਿੱਚ ਬਿਠਾ ਲਿਆ। ਉਨ੍ਹਾਂ ਦੇ ਰੋਕਣ ਦੇ ਬਾਵਜੂਦ ਮੌਲਵੀ ਵੀ ਟਾਂਗੇ ਵਿੱਚ ਚੜ੍ਹ ਗਿਆ ਅਤੇ ਇਹ ਵੀ ਕਹਿੰਦਾ ਰਿਹਾ ਕਿ, 'ਮੈਂ ਆਪਣੇ ਜਿਉਂਦੇ ਜੀ ਕੁੜੀ ਨੂੰ ਕੁੱਝ ਨਹੀਂ ਹੋਣ ਦੇਵਾਂਗਾ।' ਜਦੋਂ ਇਕ ਖਾਲੀ ਮਕਾਨ ਕੋਲ ਟਾਂਗਾ ਰੋਕ ਕੇ ਕੁੜੀ ਨੂੰ ਖਿੱਚ ਕਿ ਲਾਹਿਆ ਤਾਂ

ਮੌਲਵੀ ਦੀਵਾਰ ਦੀ ਤਰ੍ਹਾਂ ਕੁੜੀ ਅੱਗੇ ਬਾਹਾਂ ਖਿਲਾਰ ਕਿ ਤਣ ਗਿਆ।

ਉਸ ਦੀਆਂ ਅੱਖਾਂ ਵਿੱਚ ਖੂਨ ਉੱਤਰ ਆਇਆ। ਇਕ ਮੁੰਡੇ ਨੇ ਲਲਕਾਰ ਕੇ ਆਖਿਆ ਕਿ ਉਸ ਪਾਸ ਪਿਸਤੌਲ ਹੈ ਤੇ ਉਹ ਇੱਕ ਹਿੰਦੂ ਕੁੜੀ ਦੀ ਖਾਤਰ ਆਪਣੀ ਜਾਨ ਨਾ ਗਵਾਏ। ਪਰ ਮੌਲਵੀ ਟੱਸ ਤੋਂ ਮੱਸ ਨਾ ਹੋਇਆ। ਏਨੇ ਨੂੰ ਉਸ ਨੇ ਪਿਸਤੌਲ ਦੀਆਂ ਦੋ ਗੋਲੀਆਂ ਮੌਲਵੀ ਨੂੰ ਮਾਰੀਆਂ ਜਿਲ੍ਹਾਂ 'ਚੋਂ ਇਕ ਪੇਟ ਵਿੱਚ ਦੂਜੀ ਉਸ ਦੀਆਂ ਪਸਲੀਆਂ ਵਿੱਚ ਲੱਗੀ। ਉਸ ਸਮੇਂ ਉਸ ਵਿੱਚ ਏਨਾ ਜੋਸ਼ ਸੀ ਕਿ ਦੋ ਗੋਲੀਆਂ ਖਾਣ ਦੇ ਬਾਵਜੂਦ ਕੁੱਝ ਸੈਕਿੰਡ ਉਹ ਅਹਿਲ ਖੜਾ ਰਿਹਾ। ਇਹ ਇਕ ਮੌਕਾ ਮੇਲ ਹੀ ਸਮਝਿਆ ਜਾਵੇ ਕਿ ਨਜ਼ਦੀਕ ਹੀ ਰਾਜਪੂਤ ਰੈਜੀਮੈਂਟ ਦਾ ਟਰੱਕ ਜਿਹੜਾ ਹਿੰਦੂ, ਸਿੱਖਾਂ ਨੂੰ ਕੱਢਣ ਵਾਸਤੇ ਆਇਆ ਹੋਇਆ ਸੀ ਗੋਲੀਆਂ ਦੀ ਅਵਾਜ਼ ਸੁਣ ਕੇ ਝੱਟ ਉਥੇ ਪਹੁੰਚ ਗਿਆ। ਕੁੜੀ ਉਨ੍ਹਾਂ ਨੇ ਬਚਾਅ ਲਈ, ਪਰ ਮੁਹੰਮਦ ਇਸਫਾਕ ਉਰਫ ਮੌਲਵੀ, ਵੰਡ ਲਈ ਉਸਰ ਰਹੀ ਫਿਰਕੂ ਨਫ਼ਰਤ ਦੀ ਕੰਧ ਨੂੰ ਧੱਕਾ ਮਾਰ ਕੇ ਸ਼ਹੀਦ ਹੋ ਗਿਆ।

ਇਸ ਤੋਂ ਛੇ ਸਾਲ ਬਾਅਦ ਸਮੇਂ ਨੇ ਅਜਿਹੀ ਕਰਵਟ ਲਈ ਕਿ ਤਰਿਖਾ ਸਾਹਿਬ, ਜਿਹੜੇ ਉਸ ਸਮੇਂ ਤੱਕ ਮੋਦੀ ਨਗਰ ਵਿਖੇ ਪ੍ਰੋਫੈਸਰ ਲੱਗ ਚੁੱਕੇ ਸਨ, ਕਿਸੇ ਕੰਮ ਮੇਰਠ ਆਏ। ਜੁੱਤੀ ਖਰੀਦਣ ਲਈ ਇਕ ਦੁਕਾਨ ਵਿੱਚ ਵੜੇ ਤਾਂ ਉਥੇ ਉਹੀ ਕੁੜੀ, ਤਲਵਾੜ ਦੀ ਭੈਣ ਵੀ ਖਰੀਦਦਾਰੀ ਕਰ ਰਹੀ ਸੀ। ਉਨ੍ਹਾਂ ਨੂੰ ਇਕ ਦੂਜੇ ਨੂੰ ਪਛਾਣਨ ਵਿੱਚ ਕੋਈ ਸਮਾਂ ਨਾ ਲੱਗਾ ਭਾਵੇਂ ਉਹ ਵੀ ਹੁਣ ਕੁੜੀ ਤੋਂ ਇਕ ਜਵਾਕ ਦੀ ਮਾਂ ਬਣ ਚੁੱਕੀ ਸੀ। ਜਦੋਂ ਤਰਿਖਾ ਸਾਹਿਬ ਨੇ ਤਲਵਾੜ ਅਤੇ ਮੌਲਵੀ ਬਾਰੇ ਪੁਛਿਆ ਤਾਂ ਉਸ ਨੇ ਕਿਹਾ ਕਿ ਉਹ ਘਰ ਚੱਲ ਕੇ ਦੱਸੇਗੀ। ਉਹ ਕੁੜੀ ਇਧਰ ਆ ਕੇ ਮੇਰਠ ਵਿੱਚ ਇਕ ਬੈਂਕ ਕਰਮਚਾਰੀ ਨਾਲ ਵਿਆਹੀ ਗਈ ਸੀ। ਉਹ ਤਰਿਖਾ ਸਾਹਿਬ ਨੂੰ ਜ਼ਿੱਦ ਨਾਲ ਘਰ ਲੈ ਆਈ। ਚਾਰ ਪਾਣੀ ਪਿੱਛੋ ਇਕ ਅਟੈਚੀ ਲੈ ਆਈ। ਅਟੈਚੀ ਵਿਚੋਂ ਖੂਨ ਨਾਲ ਲੱਥ ਪੱਥ ਹੋਈ ਇਕ ਕਮੀਜ਼ ਕੱਢ ਕੇ ਖੜੀ ਹੋ ਕੇ ਆਪਣੀ ਛਾਤੀ ਨਾਲ ਲਾ ਕੇ ਇੰਜ ਫੈਲਾਈ ਜਾਵੇ ਮੌਲਵੀ ਅਸਲ ਵਿੱਚ ਉਸ ਦੀ ਇੱਜ਼ਤ ਦੀ ਰਖਵਾਲੀ ਲਈ ਤਣ ਕੇ ਖਲੋ ਗਿਆ ਸੀ। ਉਸ ਨੇ ਖੜੀ ਨੇ ਹੀ ਤਲਵਾੜ ਦੇ ਮਰਨ ਅਤੇ ਮੌਲਵੀ ਦੇ ਕੁਰਬਾਨ ਹੋਣ ਦੀ ਕਹਾਣੀ ਦੱਸੀ।

ਅਜਿਹੀ ਹੀ ਘਟਨਾ ਰੇਲਵੀ ਕਾਲੋਨੀ ਜੀਂਦ ਵਿੱਚ ਧਰਮ ਦੇ ਅਤੇ ਦੋ ਕੌਮਾਂ ਦੀ ਥਿਊਰੀ ਦੇ ਸਿਧਾਂਤਾਂ ਦੇ ਕਹਿਰ ਦੇ ਢਾਹੀ।

ਸੁਰਿੰਦਰ ਸਿੰਘ ਵੰਡ ਸਮੇਂ 21 ਸਾਲ ਦਾ ਤਗੜੇ ਜੁੱਸੇ ਵਾਲਾ, ਨੌਜੁਆਨ, ਸੁਣੱਖਾ, ਅੰਮ੍ਰਿਤਧਾਰੀ ਸਿੰਘ ਸੀ। ਉਧਰ ਪਾਕਿਸਤਾਨ ਵਿੱਚ ਉਸ ਦੇ ਮਾਂ ਬਾਪ ਅਤੇ ਇਕ ਛੋਟਾ ਭਰਾ ਦੰਗਿਆਂ ਦੀ ਭੇਟ ਚੜ੍ਹ ਗਿਆ ਸੀ। ਉਸ ਦੀ 17 ਸਾਲਾ ਦੀ ਛੋਟੀ ਭੈਣ ਨੂੰ ਇਨਸਾਨੀਅਤ ਦੇ ਦੁਸ਼ਮਣ ਚੁੱਕ ਕੇ ਲੈ ਗਏ ਸਨ। ਕਿਵੇਂ ਨਾ ਕਿਵੇਂ ਬਚਦਾ ਬਚਾਉਂਦਾ ਉਹ ਇੱਧਰ ਆ ਰਹੇ ਕਾਫਲੇ ਨਾਲ ਨਾ ਮਿਲਿਆ। ਜੀਂਦ ਰੇਲਵੇ ਕਲੋਨੀ ਵਿੱਚ ਉਸ ਦੀ ਭੂਆ ਰਹਿੰਦੀ ਸੀ। ਉਸ ਦਾ ਫੁਫੜ ਦਿਦਾਰ ਸਿੰਘ ਰੇਲਵੇ ਵਿੱਚ ਚੰਗੇ ਅਹੁੱਦੇ ਤੇ ਲੱਗਾ ਹੋਇਆ ਸੀ। ਉਹ ਇਨ੍ਹਾਂ ਕੋਲ ਆ ਗਿਆ। ਤਰਿਖਾ ਸਾਹਿਬ ਪਹਿਲਾਂ ਡੀ.ਏ .ਵੀ. ਕਾਲਜ ਲਾਹੌਰ ਛੱਡ ਕੇ ਆਪਣੇ ਘਰ ਇਸ ਕਾਲੋਨੀ ਵਿੱਚ ਆ ਗਏ ਸਨ। ਇਕ ਸਮੇਂ ਆਰ.ਐਸ.ਐਸ. ਦੀ ਸ਼ਾਖਾ ਵਿੱਚ ਜਾਣ ਤੋਂ ਬਿਨਾਂ ਕੁੱਝ ਨਹੀਂ ਸੀ ਕਰਦੇ। ਇਨ੍ਹਾਂ ਸ਼ਾਖਾਵਾਂ ਬਾਰੇ ਸੁਣਿਆ ਇਹ ਜਾਂਦਾ ਹੈ ਕਿ ਕਿ ਇੱਧਰ ਮਜ਼ਬੀ ਕੱਟੜਤਾ ਦੇ ਪਾਠ ਜ਼ਿਆਦਾ ਪੜ੍ਹਾਏ ਜਾਂਦੇ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਬਾਰੇ ਵੀ ਦਸਿਆ ਜਾਂਦਾ ਹੈ। ਇਹ ਮੈਨੂੰ ਕਿਸੇ ਸਮੇ 'ਸ਼ਾਖਾ ਵਿੱਚ ਜਾਂਦੇ ਬੰਦੇ ਨੇ ਹੀ ਦਸਿਆ ਹੈ। ਸੁਰਿੰਦਰ ਸਿੰਘ ਅਤੇ ਤਰਿਖਾ ਸਾਹਿਬ ਦੀ ਆਪਸ ਵਿੱਚ ਕਾਫੀ ਉਠਣ-ਬੈਠਣ ਹੋ ਚੁੱਕੀ ਸੀ। ਇਕ ਤਾਂ ਉਹ ਹਮ ਉਮਰ ਸਨ ਅਤੇ ਦੂਜੇ ਕਾਲੋਨੀਆਂ ਦੇ ਬਾਸ਼ਿੰਦੇ ਸਨ। ਖੁੱਲ੍ਹੇ ਵਿਚਾਰਾਂ ਦੇ ਸਨ। ਹੌਲੀ-ਹੌਲੀ ਇਹ ਉਠਣਾ-ਬੈਠਣਾ ਗੂੜ੍ਹੀ ਮਿੱਤਰਤਾ ਵਿੱਚ ਬਦਲ ਗਈ। ਉਧਰ ਸ਼ਹਿਰ ਵਿੱਚ ਮਜ਼ਬੀ ਜਨੂੰਨ ਦੀ ਅੱਗ ਪੂਰੀ ਤਰ੍ਹਾਂ ਭੜਕੀ ਹੋਈ ਸੀ ਜਿਸ ਵਿੱਚ ਜ਼ਿਆਦਾ ਰੌਲਾ ਪਾਕਿਸਤਾਨ ਤੋਂ ਆਏ ਸ਼ਰਨਾਰਥੀ ਕੈਂਪਾਂ ਵਿੱਚ ਠਹਿਰੇ ਰਫਿਊਜੀ ਪਾ ਰਹੇ ਸਨ। ਤਰਿਖਾ ਸਾਹਿਬ ਦੇ ਨਾਲ ਵਾਲੇ ਕੁਆਟਰ ਵਿੱਚ ਰੇਲਵੇ ਦੇ ਹੀ ਮੁਲਾਜਮ ਤੁਫੈਲ ਹੁਸੈਨ ਦੀ ਰਿਹਾਇਸ ਸੀ। ਉਨ੍ਹਾਂ ਦੀ ਇੱਕੋ ਇਕ ਬੇਟੀ ਸੀ ਸਲਮਾ ਤੇ

ਲੜਕਾ ਕੋਈ ਨਹੀਂ ਸੀ। ਤਰਿਖਾ ਸਾਹਿਬ ਦੇ ਪ੍ਰਵਾਰ ਨਾਲ ਇਹ ਪਿਛਲੇ ਚਾਰ ਸਾਲਾਂ ਤੋਂ ਬਹੁਤ ਹੀ ਨੇਕ ਗੁਆਢੀਆਂ ਵਾਂਗ ਰਹਿ ਰਹੇ ਸਨ, ਪਰ ਅਚਨਚੇਤ ਇਕ ਦਿਨ ਸਾਮ ਨੂੰ ਦੰਗਾਕਾਰੀ ਉਸ ਦੇ ਘਰ ਨੂੰ ਆ ਪਏ। ਭੀੜ ਵਿੱਚ ਜ਼ਿਆਦਾ ਰਫਿਊਜੀ ਹੀ ਸਨ। ਆਉਂਦਿਆਂ ਹੀ ਤੁਫੈਲ ਹੁਸੈਨ ਅਤੇ ਉਸ ਦੀ ਘਰ ਵਾਲੀ ਫਾਤਿਮਾ ਨੂੰ ਮਾਰ ਦਿੱਤਾ, ਪਰ ਸਲਮਾ, ਜਿਹੜੀ ਉਸ ਵੇਲੇ 18 ਸਾਲਾ ਦੀ ਨੌਜੁਆਨ ਕੁੜੀ ਸੀ। ਘਰ ਦੇ ਪਿਛਵਾੜੇ ਪਈਆਂ ਲਕੜਾਂ ਤੇ ਚੜ੍ਹ ਕੇਂ ਕੰਧ ਟੱਪ ਕੇ ਕਮਾਦ ਵਿੱਚ ਜਾ ਲੁੱਕੀ ਅਤੇ ਭੀੜ, ਘਰ ਲੁਟਕੇ ਅਤੇ ਅੱਗ ਲਾਕੇ ਖਿੰਡ-ਪੁੰਡ ਗਈ। ਰਾਤ 11 ਕੁ ਵਜੇ ਤੋਂ ਪਿਛੋਂ ਸਲਮਾ ਨੇ ਆ ਕੇ ਮਲਕੜੇ ਜਿਹੜੇ ਤਰਿਖਾ ਸਾਹਿਬ ਦਾ ਬੂਹਾ ਖੜਕਾਇਆ। ਤਰਿਖਾ ਸਾਹਿਬ ਦੀ ਦਾਦੀ ਜੀ ਨੇ ਉਸ ਨੂੰ ਅੰਦਰ ਵਾੜ ਕੇ ਹਿੰਮਤ ਤੇ ਹੌਂਸਲਾ ਰੱਖਣ ਲਈ ਕਿਹਾ ਅਤੇ ਖਤਰਾ ਸਹੇੜ ਕੇ ਵੀ ਉਸ ਦੀ ਸਹਾਇਤਾ ਕਰਨ ਦਾ ਭਰੋਸਾ ਦਿੱਤਾ। ਦੂਜੀ ਰਾਤ ਕੁੱਝ ਸ਼ਰਾਰਤੀ ਅਨਸਰਾ, ਜਿਨ੍ਹਾਂ ਨੂੰ ਸ਼ੱਕ ਸੀ ਕੇ ਸਲਮਾ ਇਨ੍ਹਾਂ ਦੇ ਘਰ ਲੁਕੀ ਹੋ ਸਕਦੀ ਹੈ, ਨੇ ਸੁਰਿੰਦਰ ਸਿੰਘ ਨੂੰ ਉਕਸਾਇਆ ਅਤੇ ਨਾਲ ਲੈ ਕੇ ਤਰਿਖਾ ਸਾਹਿਬ ਦੇ ਘਰ ਨੂੰ ਹੋ ਤੁਰੇ। ਸੁਰਿੰਦਰ ਸਿੰਘ ਦੀ ਉਨ੍ਹਾਂ ਨਾਲ ਚੱਲਣ ਦੀ ਮਜ਼ਬੂਰੀ ਇਹ ਸੀ ਕਿ ਜੇਕਰ ਉਹ ਉਨ੍ਹਾਂ ਨਾਲ ਨਾ ਚਲਦਾ ਤਾਂ ਉਹ ਤਰਿਖਾ ਸਾਹਿਬ ਦੇ ਘਰ ਅਟੈਕ ਕਰ ਕੇ ਤਲਾਸ਼ੀ ਦੇਣ ਲਈ ਮਜ਼ਬੂਰ ਵੀ ਕਰ ਸਕਦੇ ਸਨ, ਪਰ ਮਨੋਂ ਸਲਮਾ ਨੂੰ ਇਸ ਵਹਿਸੀ ਭੀੜ ਤੋਂ ਬਚਾਉਣਾ ਚਾਹੁੰਦਾ ਸੀ। ਭੀੜ, ਜਿਸ ਵਿੱਚ ਜ਼ਿਆਦਾ ਉਧਰੋਂ ਆਏ ਸ਼ਰਨਾਰਥੀਆਂ ਦੇ ਮੁੰਡੇ ਹੀ ਸਨ ਅਤੇ ਜੋ ਸੁਰਿੰਦਰ ਸਿੰਘ ਤੇ ਹਾਵੀ ਸਨ, ਨੇ ਰਾਤ ਨੂੰ ਆ ਤਰਿਖਾ ਸਾਹਿਬ ਦਾ ਬੂਹਾ ਖੜਕਾਇਆ। ਤਰਿਖਾ ਸਾਹਿਬ ਨੇ ਬੂਹਾ ਖੋਲ੍ਹਿਆ ਤਾਂ ਦੰਗਈ ਕਹਿੰਦੇ ਕੇ ਗੁਆਢੀਆਂ ਦੀ ਕੁੜੀ ਤੁਹਾਡੇ ਅੰਦਰ ਹੈ। ਤਰਿਖਾ ਸਾਹਿਬ ਨੇ ਬਹੁਤ ਕਿਹਾ ਕਿ 'ਉਹ ਕਦੇ ਝੂਠ ਨਹੀਂ ਬੋਲਦਾ, ਉਹ ਕਿਧਰੇ ਹੋਰ ਦੌੜ ਗਈ ਹੈ। ਅਖੀਰ ਭੀੜ ਤਲਾਸੀ ਲੈਣ ਲਈ ਜ਼ੋਰ ਪਾਉਣ ਲੱਗੀ। ਤਰਿਖਾ ਸਾਹਿਬ ਨੇ ਸੁਰਿੰਦਰ ਸਿੰਘ ਨੂੰ ਸੰਬੋਧਨ ਹੋ ਕੇ ਪੁਛਿਆ, 'ਕਿ ਤੈਨੂੰ ਵੀ ਮੇਰੇ ਤੇ ਵਿਸ਼ਵਾਸ਼ ਨਹੀਂ ਰਿਹਾ?'

ਸੁਰਿੰਦਰ ਸਿੰਘ ਬੋਲਿਆ, "ਮੈਨੂੰ ਕਾਫੀ ਸਮਾਂ ਹੋ ਗਿਐ ਇਨ੍ਹਾਂ ਨਾਲ ਰਹਿੰਦਿਆਂ, ਇਹ ਕਦੇ ਝੂਠ ਨਹੀਂ ਬੋਲਦੇ। ਤਲਾਸੀ ਲੈਣੀ ਕਿਸੇ ਤਰ੍ਹਾਂ ਵੀ ਉਚਿੱਤ ਨਹੀਂ ਹੈ। ਕਰਨਾ ਇਹ ਚਾਹੀਦਾ ਹੈ ਕਿ ਆਪਾਂ ਘਰ ਦੇ ਬਾਹਰ ਸੜਕ ਤੇ ਰਾਤ ਦਾ ਪਹਿਰਾ ਲਾ ਦਿੰਦੇ ਹਾਂ।" ਸੁਰਿੰਦਰ ਸਿੰਘ ਕਹਿੰਦਾ, "ਮੈਂ ਸਾਰੀ ਰਾਤ ਪਹਿਰੇ ਤੇ ਬੈਠਾਂਗਾ। ਮੇਰੇ ਨਾਲ ਹੋਰ ਕੋਈ ਵੀ ਬੈਠ ਸਕਦਾ ਹੈ।" ਉਸ ਰਾਤ ਸੜਕ ਤੋਂ ਪਾਰ ਬੂਹੇ ਸਾਹਮਣੇ ਇਕ ਹੋਰ ਬੰਦਾ ਸੁਰਿੰਦਰ ਸਿੰਘ ਨਾਲ ਨੰਗੀ ਤਲਵਾਰ ਲੈ ਕੇ ਬੈਠਾ ਰਿਹਾ।

ਤਰਿਖਾ ਸਾਹਿਬ ਦੇ ਪਿਤਾ ਪੰਡਤ ਗੋਰੀ ਸ਼ੰਕਰ ਤਰਿਖਾ ਕਿਉਕਿ ਸਟੇਸ਼ਨ ਮਾਸਟਰ ਸਨ, ਉਨ੍ਹਾਂ ਨੂੰ ਪਤਾ ਸੀ ਕਿ ਇਕ ਰਾਤ ਛੱਡ ਕੇ ਅਗਲੀ ਰਾਤ ਡੇਢ ਵਜੇ ਮੁਸਲਮਾਨ ਸਨਾਰਥੀਆਂ ਦੀ ਪਾਕਿਸਤਾਨ ਜਾਣ ਵਾਲੀ ਗੱਡੀ ਸਟੇਸ਼ਨ ਤੇ ਆ ਕੇ ਲੱਗੇਗੀ ਜਿਸ ਨਾਲ ਪਾਕਿਸਤਾਨ ਮਿਲਟਰੀ ਹੋਵੇ ਗੀ ਪਰ ਮੁਸ਼ਕਲ ਬਾਹਰ ਮੰਜਾਂ ਡਾਹੀ ਬੈਠੇ ਪਹਿਰੇਦਾਰਾਂ ਦੀ ਸੀ। ਦੂਜੀ ਰਾਤ ਵੀ ਸੁਰਿੰਦਰ ਸਿੰਘ ਸਮੇਤ ਦੋ ਬੰਦੇ ਬੈਠੇ ਰਹੇ। ਰਾਤ ਨੂੰ ਤਰਿਖਾ ਸਾਹਿਬ ਕਈ ਵਾਰ ਉਠ ਕੇ ਵੇਖਦੇ ਕਿ ਸ਼ਾਇਦ ਉਹ ਸੁੱਤੇ ਪਏ ਹੋਣ। ਤੀਜੀ ਰਾਤ 10 ਵਜੇ ਤੋਂ ਪਿਛੋਂ ਮੱਛਰਾਂ ਦਾ ਸਤਾਇਆ ਦੂਜਾ ਬੰਦਾ ਚਲਾ ਗਿਆ। ਸੁਰਿੰਦਰ ਸਿੰਘ ਇਕੱਲਾ ਮੰਜੇ ਤੇ ਬੈਠਾ ਸੀ। ਉਸੇ ਰਾਤ ਗੱਡੀ ਆਉਣੀ ਸੀ। ਤਰਿਖਾ ਸਾਹਿਬ ਜਿਸ ਸਮੇਂ ਲਾਹੌਰ ਦਸਵੀਂ ਵਿੱਚ ਪੜ੍ਹਦੇ ਸਨ, ਉਨ੍ਹਾਂ ਦਾ ਇਕ ਗੂੜਾ ਮਿੱਤਰ ਸੀ ਮੁਹੰਮਦ ਇਕਬਾਲ। ਇਹ ਦੋਵੇਂ ਸਕੂਲ ਦੀ ਹਾਕੀ ਦੀ ਟੀਮ ਵਿੱਚ ਵੀ ਸਨ ਅਤੇ ਇਨ੍ਹਾਂ ਦਾ ਉਨ੍ਹਾਂ ਦੇ ਘਰ ਆਉਣਾ ਜਾਣਾ ਵੀ ਸੀ। ਦੋਹਾਂ ਦੀ ਦਸਵੀਂ ਸ਼੍ਰੇਣੀ ਦੀ ਇਕ ਗਰੁਪ ਫੋਟੋ ਵੀ ਸੀ। ਤਰਿਖਾ ਸਾਹਿਬ ਨੇ ਇਕ ਪੱਤਰ ਉਸ ਦੇ ਨਾਮ ਲਿਖਿਆ ਕਿ ਉਹ ਯਤੀਮ ਲੜਕੀ ਨੂੰ ਸ਼ਰਨ ਦੇਵੇ ਅਤੇ ਹਰ ਤਰ੍ਹਾਂ ਦੀ ਸਹਾਇਤਾ ਕਰੇ। ਰੁੱਕਾ ਲਿਖ ਕੇ ਜੇਬ ਵਿੱਚ ਪਾ ਲਿਆ ਅਤੇ ਪੱਕਾ ਮਨ ਬਣਾ ਲਿਆ ਕਿ ਅੱਜ ਭਾਵੇਂ ਕੁੱਝ ਵੀ ਹੋ ਜਾਵੇ ਉਹ ਸਲਮਾ ਨੂੰ ਸਮੇਂ ਸਿਰ ਸਟੇਸ਼ਨ ਤੇ ਜ਼ਰੂਰ ਲੈ ਕੇ ਜਾਵੇਗਾ ਜਦੋਂ ਇਕ ਵਜੇ ਉਸ ਨੇ ਫਿਰ ਬਾਹਰ ਮੰਜੇ ਵੱਲ ਝਾਤੀ ਮਾਰੀ ਤਾਂ ਸੁਰਿੰਦਰ ਸਿੰਘ ਇਕੱਲਾ ਸੁੱਤਾ ਪਿਆ ਸੀ। ਤਰਿਖਾ ਸਾਹਿਬ ਨੇ ਮੌਕਾ ਸੰਭਾਲਦਿਆਂ ਆਪਣੀ ਦਾਦੀ ਜੀ ਨੂੰ ਕਹਿ ਕੇ ਸਲਮਾ ਨੂੰ ਤਿਆਰ ਕਰਵਾਇਆ ਅਤੇ ਮਲਕੜੇ ਜਿਹੇ ਸੁਰਿੰਦਰ ਸਿੰਘ ਦੇ ਮੰਜੇ ਕੋਲੋ ਦੀ ਖਿਸਕ ਗਏ। ਪਰ ਲੜਕੀ

ਏਨੀ ਹੱਤਾਸ ਅਤੇ ਕਮਜ਼ੋਰ ਹੋ ਚੁੱਕੀ ਸੀ, ਕਿ ਉਸ ਤੋਂ ਮੁਸ਼ਕਲ ਨਾਲ ਤੁਰਿਆ ਜਾਂਦਾ ਸੀ। ਪਿਛਲੀਆਂ ਦੋ ਢਾਈ ਰਾਤਾਂ, ਉਸ ਨੇ ਰਜਾਈਆਂ ਵਾਲੀ ਪੇਟੀ ਵਿੱਚ ਹੀ ਕੱਟੀਆਂ ਸਨ। ਸਟੇਸ਼ਨ ਤੇ ਗੱਡੀ, ਸਮੇਂ ਨਾਲੋਂ 10 ਕੁ ਮਿੱਟ ਪਛੜ ਕੇ ਆ ਲੱਗੀ। ਸਟੇਸ਼ਨ ਤੇ ਮੁਸਲਮਾਨ ਕੁੜੀ ਨਾਲ ਇਕ ਹਿੰਦੂ ਮੁੰਡਾ ਖੜਾ ਵੇਖ ਕੇ ਮਿਲਟਰੀ ਦਾ ਬੰਦਾ ਸਿੱਧੀ ਰਾਈਫਲ ਕਰ ਕੇ ਉਸ ਵੱਲ ਵਧਿਆ। ਅੱਗੋ ਹੋ ਕੇ ਜਦੋਂ ਸਲਮਾ ਨੇ ਸਾਰੀ ਕਹਾਣੀ ਦੱਸੀ ਤਾਂ ਉਹ ਧੰਨਵਾਦ ਕਰਨ ਲੱਗ ਪਿਆ। ਸਲਮਾ, ਤਾਰਿਖ ਸਾਹਿਬ ਵੱਲ ਧਨਵਾਦੀ ਨਜ਼ਰ ਨਾਲ ਹੱਥ ਬੰਨ੍ਹੀ ਵੇਖਦੀ ਰਹੀ ਅਤੇ ਤੁਰਦੀ ਰਹੀ, ਜਦੋਂ ਤੱਕ ਡੱਬੇ ਵਿੱਚ ਨਹੀਂ ਬੈਠ ਗਈ। ਜ਼ਿਆਦਾ ਦੇਰ ਤਾਰਿਖ ਸਾਹਿਬ ਦਾ ਉਥੇ ਰੁਕਣਾ ਵੀ ਠੀਕ ਨਹੀਂ ਸੀ। ਜਦੋਂ ਉਹ ਦੱਬੇ ਪੈਰੀਂ ਵਾਪਸ ਆ ਰਿਹਾ ਸੀ ਤਾਂ ਉਸ ਸਮੇਂ ਸੁਰਿੰਦਰ ਸਿੰਘ ਮੰਜੇ 'ਤੇ ਬੈਠਾ ਸੀ। ਉਹ ਤਾਰਿਖ ਸਾਹਿਬ ਨੂੰ ਵੇਖ ਕੇ ਖੜਾ ਹੋ ਗਿਆ ਅਤੇ ਹੱਸ ਕੇ ਮਖੌਲ ਕਰਦਾ ਹੋਇਆਂ ਬੋਲਿਆਂ, "ਕਿਉਂ ....... ਆਹਿਐਂ ਸਵਰਗਾਂ ਵਿੱਚ ਸੀਟ ਪੱਕੀ?" ਆਉਂਦਿਆਂ ਹੀ ਉਸ ਨੂੰ ਜੱਫੀ ਵਿੱਚ ਲੈ ਕੇ ਕਹਿੰਦਾ ਕਿ, 'ਇਹ ਸਾਰਾਂ ਡਰਾਮਾ ਮੈਂ ਭੀੜ ਨੂੰ ਗੁਮਰਾਹ ਕਰਨ ਲਈ ਕੀਤਾ ਸੀ। ਜੇਕਰ ਭੀੜ ਧੱਕੇ ਨਾਲ ਤਲਾਸ਼ੀ ਲੈਣ ਲਈ ਅੰਦਰ ਵੜ ਜਾਂਦੀ ਤਾਂ ਅਨਰੱਥ ਹੋ ਜਾਣਾ ਸੀ।' ਫਿਰ ਸੁਰਿੰਦਰ ਸਿੰਘ ਭਾਵੁਕ ਹੋ ਗਿਆ ਅਤੇ ਬੋਲਿਆ, "ਸਲਮਾ ਮੈਨੂੰ ਮੁਸਲਮਾਨਾਂ ਦੀ ਕੁੜੀ ਨਹੀਂ ਸੀ ਨਜ਼ਰ ਆਉਂਦੀ, ਉਹ ਤਾਂ ਮੈਨੂੰ ਮੇਰੀ ਭੈਣ ਅੰਮ੍ਰਿਤ ਕੌਰ ਨਜ਼ਰ ਲਗਦੀ ਸੀ ਜਿਹੜੀ ਅਜਿਹੇ ਦਰਿੰਦਿਆਂ ਦੇ ਹੱਥ ਆ ਗਈ ਸੀ ਇਹੋ ਜਿਹਿਆਂ ਗੁੰਡਿਆਂ ਨੂੰ ਕੀ ਪਤਾ ਕਿੰਨੀਆਂ ਸਲਮਾਂ ਆ ਅਤੇ ਅਮ੍ਰਿਤ ਕੌਰ ਇਸ ਵੰਡ ਲਈ ਉਮਰ ਦੀ ਦੀਵਾਰ ਦੇ ਦੋਵੇਂ ਪਾਸੇ ਆਪਣੀ ਅਸਮਤ ਲੀਰੋਂ ਲੀਰ ਕਰਵਾ ਚੁਕੀਆਂ ਹਨ।

1969 ਵਿੱਚ ਤਰਿਖਾ ਸਾਹਿਬ ਮੋਦੀ ਕਾਲਜ ਪਟਿਆਲਾ ਜਿਉਗ੍ਰਾਫੀ ਦੇ ਪ੍ਰੋਫੈਸਰ ਸਨ। ਉਹ ਕਾਲਜ ਦੇ ਕਿਸੇ ਕੰਮ ਲਈ ਦਿੱਲੀ ਨੂੰ ਰੇਲ ਗੱਡੀ ਰਾਹੀਂ ਸਫਰ ਕਰ ਰਹੇ ਸਨ। ਉਨ੍ਹਾਂ ਦੀ ਸਾਹਮਣੇ ਵਾਲੀ ਸੀਟ ਤੇ ਇਕ ਨੌਜੁਆਨ ਜੋੜਾ, ਜਿਹੜਾ ਪਹਿਰਾਵੇ ਤੋਂ ਮੁਸਲਮਾਨ ਲੱਗ ਰਿਹਾ ਸੀ, ਬੈਠਾ ਸੀ। ਕੁੜੀ ਘੱਟ ਤੋਂ ਘੱਟ 20 ਮਿੰਟ ਦੇ ਸਫਰ ਤੱਕ ਤਰਿਖਾ ਸਾਹਿਬ ਵੱਲ ਬਹੁਤ ਸੰਜੀਦਗੀ ਨਾਲ ਵੇਖਦੀ ਰਹੀ। ਤਰਿਖਾ ਸਾਹਿਬ ਨੂੰ ਵੀ ਉਸ ਵਿੱਚ ਜਾਣੇ-ਪਛਾਣੇ ਚਿਹਰੇ ਦਾ ਭੁਲੇਖਾ ਪਵੇ। ਕਿਉਂਕਿ ਕੁੜੀ ਪੜ੍ਹੀ-ਲਿਖੀ ਸੀ, ਇਸ ਲਈ ਉਸ ਨੇ ਹੌਂਸਲਾ ਕਰ ਕੇ ਪੁੱਛ ਲਿਆ ਕਿ, "ਅੰਕਲ ਤੁਹਾਡਾ ਨਾਂ ਕੀ ਹੈ ?"

ਜਦੋਂ ਉਸ ਨੂੰ ਤਾਰਿਖਾ ਸਾਹਿਬ ਨੇ ਆਪਣਾ ਪੂਰਾ ਨਾਮ ਦੱਸਿਆ ਤਾਂ ਉਸ ਕੁੜੀ ਨੇ ਪਹਿਲਾਂ ਖੜੇ ਹੋ ਕੇ ਹੱਥ ਜੋੜ ਕੇ ਨਮਸਕਾਰ ਕੀਤੀ ਅਤੇ ਫਿਰ ਦੱਸਿਆ ਕਿ ਉਨ੍ਹਾਂ ਦੀ ਤਸਵੀਰ ਵੱਡੀ ਕਰ ਕੇ ਉਨ੍ਹਾਂ ਦੇ ਘਰ ਲਾਹੌਰ ਲੱਗੀ ਹੋਈ ਹੈ। ਉਸ ਦੀ ਅੰਮੀ ਦਾ ਨਾਮ ਸਲਮਾ ਹੈ ਅਤੇ ਅੱਬਾ ਜੀ ਦਾ ਨਾਮ ਮੁਹੰਮਦ ਇਕਬਾਲ। ਫਿਰ ਇਸ ਕੁੜੀ ਨੇ ਆਪਣੇ ਘਰ ਵਾਲੇ ਨੂੰ ਦੱਸਿਆ ਕਿ ਇਹ ਤਰਿਖਾ ਸਾਹਿਬ ਨੇ ਜਿਨ੍ਹਾਂ ਦੀ ਤਸਵੀਰ ਦੇ ਸਾਹਮਣੇ ਖਲੋ ਕੇ ਆਪਣੇ ਨਵੇਂ ਨਿਕਾਹ ਹੋਣ ਤੋਂ ਪਿਛੋਂ ਅੰਮੀ ਨੇ ਦਸਿਆ ਸੀ ਕਿ ਦੋ ਫਰਿਸ਼ਤਿਆਂ ਨੇ ਉਸ ਨੂੰ ਨਵਾਂ ਜੀਵਨ ਦਿੱਤਾ ਸੀ। ਉਸ ਨੇ ਆਪਣਾ ਨਾਮ ਨੂਰੀ ਦੱਸਿਆ ਅਤੇ ਘਰ ਵਾਲਾ ਪਬਲਿਕ ਵਰਕਸ ਵਿਭਾਗ ਵਿੱਚ ਓਵਰਸੀਅਰ ਸੀ ਅਤੇ ਉਹ ਸਹਾਰਨਪੁਰ ਕਿਸੇ ਰਿਸ਼ਤੇ ਦਾਰੀ ਵਿੱਚ ਸ਼ਾਦੀ ਤੇ ਜਾ ਰਹੇ ਸਨ।

ਤੀਜੀ ਘਟਨਾ ਵੀ ਇਸ ਨਾਲ ਮਿਲਦੀ-ਜੁਲਦੀ ਹੀ ਜਾਪਦੀ ਹੈ। ਜੀਂਦ ਜ਼ਿਲ੍ਹੇ ਦੇ ਨਾਜ਼ਮ ਨੂੰ ਦੰਗਾਈਆਂ ਦੀ ਭੀੜ ਨੇ ਉਸ ਦੀ ਕੋਠੀ ਵਿੱਚ ਮਾਰ ਕੇ, ਸਾਰੀ ਹਵੇਲੀ ਲੁੱਟ ਕੇ ਅੱਗ ਲਾ ਦਿੱਤੀ। ਉਸ ਦੀਆਂ ਦੋ ਨੌਜੁਆਨ ਬੇਟੀਆਂ ਅਤੇ ਬੇਗਮ ਨੂੰ ਗੁੰਡਾ ਕਿਸਮ ਦੇ ਬੰਦੇ ਧੱਕੇ ਨਾਲ ਰੇਲਵੇ ਦੇ ਇਕ ਖਾਲੀ ਪਏ ਕੁਆਟਰ ਵਿੱਚ ਲੈ ਗਏ। ਅਸਲ ਵਿੱਚ ਜਦੋਂ ਜਖਮੀ ਅਤੇ ਲਾਚਾਰ ਸ਼ਿਕਾਰ ਘਿਰ ਜਾਂਦਾ ਹੈ ਤਾਂ ਗਲੀਆਂ ਦੇ ਲੰਡੂ ਕੁੱਤੇ ਵੀ ਆਪਣੇ-ਆਪ ਨੂੰ ਸ਼ਿਕਾਰੀ ਸਮਝਣ ਲੱਗ ਜਾਂਦੇ ਹਨ। ਅਸਲ ਵਿੱਚ ਇਸ ਭੀੜ ਵਿੱਚ ਵ੍ਰੀ ਜ਼ਿਆਦਾਤਰ ਪਾਕਿਸਤਾਨ ਤੋਂ ਆਏ ਲੁੱਟੇ-ਪੁੱਟੇ ਪਰਿਵਾਰਾਂ ਦੇ ਮੁੰਡੇ ਸਨ। ਇਹ ਲੋਕ ਲਗਾਤਾਰ ਦੋ ਦਿਨ ਇਨ੍ਹਾਂ ਦੀ ਮਾਂ ਦੇ ਸਾਹਮਣੇ ਇਨ੍ਹਾਂ ਲਾਚਾਰ ਕੁੜੀਆਂ ਦੀ ਇੱਜ਼ਤ ਲੁੱਟਦੇ ਰਹੇ। ਦੋ ਦਿਨਾਂ ਵਿੱਚ ਇਨ੍ਹਾਂ ਤਿੰਨਾ ਦੀ ਹਾਲਤ ਅੱਧ ਮੋਏ ਮਰੀਜ਼ਾਂ ਜਿਹੀ ਹੋ ਗਈ ਸੀ। ਜਿਹੜੇ ਕਦੇ ਬਦਚਲਣ ਅਤੇ ਫਾਹਸ਼ ਜਨਾਨੀ ਦੇ ਨੇੜੇ ਤੱਕ ਨਹੀਂ ਸੀ ਗਏ, ਉਹ ਲੰਡੂ ਕੁੱਤੇ

ਦੋ ਦਿਨਾਂ ਤੋਂ ਸ਼ਹਿਰ ਦੇ ਸੱਭ ਤੋਂ ਪ੍ਰਤਿਸ਼ਟ ਘਰਾਣੇ ਦੀਆਂ ਸੁਹਲ ਜਿੰਦਾਂ ਨਾਲ ਖਿਲਵਾੜ ਕਰ ਰਹੇ ਸਨ। ਦੂਜੇ ਦਿਨ ਦੁਪਹਿਰ ਤੋਂ ਬਾਅਦ ਇਸ ਘਟਨਾ ਦੀ ਭਿਣਕ ਤਰਿਖਾ ਸਹਿਬ ਨੂੰ ਪਈ। ਉਸ ਨੇ ਸੁਰਿੰਦਰ ਸਿੰਘ ਨਾਲ ਗੱਲ ਕੀਤੀ। ਦੋਹਾਂ ਨੇ ਸਲਾਹ ਕੀਤੀ ਕਿ ਕੁੱਝ ਕਰਨਾ ਚਾਹੀਦਾ ਹੈ। ਦੋਹਾਂ ਨੇ ਇਕ-ਦੂਜੇ ਦੀ ਪਿੱਠ ਨਾ ਵਿਖਾਉਣ ਦੀਆਂ ਕਸਮਾਂ ਵੀ ਖਵਾਈਆਂ। ਨਤੀਜਾ ਭਾਵੇਂ ਕੁੱਝ ਵੀ ਹੋਵੇ, ਤਰਿਖਾ ਸਾਹਿਬ ਨੇ ਕਿਹਾ ਕਿ ਇਸ ਕੰਮ ਲਈ ਰਾਈਫਲ ਹੋਣੀ ਜ਼ਰੂਰੀ ਹੈ। ਸੁਰਿੰਦਰ ਸਿੰਘ ਨੂੰ ਪਤਾ ਸੀ ਕਿ ਉਸ ਦੇ ਫੂਫੜ ਨੇ ਬਾਰਾਂ ਬੋਰ ਕਿਥੇ ਰੱਖੀ ਹੋਈ ਹੈ। ਸੁਰਿੰਦਰ ਸਿੰਘ ਨੇ ਇਸ ਪੱਖੋ ਵੀ ਮਜ਼ਬੂਤ ਹੋ ਕੇ ਮਨ ਬਣਾ ਲਿਆ ਕਿ ਕੁੱਝ ਵੀ ਹੋ ਜਾਵੇ, ਇਨ੍ਹਾਂ ਤਿੰਨਾਂ ਨੂੰ ਇਸ ਨਰਕ ਵਿਚੋਂ ਕੱਢਣਾ ਹੈ। ਸੁਰਿੰਦਰ ਸਿੰਘ ਨੇ ਕਿਵੇਂ ਨਾ ਕਿਵੇਂ ਆਪਣੇ ਫੂਫੜ ਜੀ ਦੀ ਰਾਈਫਲ ਲੈ ਲਈ ਅਤੇ ਤਰਿਖਾ ਸਾਹਿਬ ਨੂੰ ਨਾਲ ਲੈ ਕੇ ਦੋਵੇਂ ਜਣੇ ਉਸ ਕੁਆਟਰ ਤੇ ਆ ਗਏ। ਇਨ੍ਹਾਂ ਨੂੰ ਵੇਖ ਕੇ ਇਹ ਤਿੰਨੇ ਜਣੀਆਂ ਬਹੁਤ ਘਬਰਾ ਗਈਆਂ ਕਿ ਇਹ ਵੀ ਉਹੀ ਕੁੱਝ ਕਰਨ ਆਏ ਹਨ। ਉਨ੍ਹਾਂ ਨੇ ਇਨ੍ਹਾਂ ਨੂੰ ਯਕੀਨ ਦਿਵਾਇਆ ਕਿ ਉਹ ਉਨ੍ਹਾਂ ਨੂੰ ਬਚਾਉਣ ਆਏ ਹਨ। ਜਦੋਂ ਉਨ੍ਹਾਂ ਬਦਮਾਸ਼ ਕਿਸਮ ਦੇ ਮੁੰਡਿਆਂ ਨੂੰ ਪਤਾ ਚਲਿਆ ਤਾਂ ਉਹ ਵੀ ਟੋਲੀ ਬਣਾ ਕੇ ਆ ਗਏ। ਸੁਰਿੰਦਰ ਸਿੰਘ ਨੇ ਦੂਰੋਂ ਲਲਕਾਰਾ ਮਾਰਿਆ ਕਿ ਉਹ ਕਿਸੇ ਦਾ ਖੂਨ ਕਰਨ ਤੋਂ ਵੀ ਨਹੀਂ ਟਲੇਗਾ, ਇਸ ਲਈ ਕੋਈ ਨੇੜੇ ਨਾ ਆਵੇ। ਭੀੜ ਵਿਚੋਂ ਬਹੁਤਿਆਂ ਨੇ ਸਮਝਾਇਆ ਕਿ, ਉਹ ਮੁਸਲਮਾਨ ਜਨਾਨੀਆਂ ਹਨ ਤੇ ਉਹ ਖੁਦ ਆਪਣਾ ਸੱਭ ਕੁੱਝ ਲੁਟਾ ਕੇ ਆਏ ਹਨ। ਉਹ ਕਿਉਂ ਉਨ੍ਹਾਂ ਦੀ ਸਹਾਇਤਾ ਕਰਨੀ ਚਾਹੁੰਦਾ ਹੈ? ਪਰ ਸੁਰਿੰਦਰ ਸਿੰਘ ਕਿਸੇ ਦੀ ਵੀ ਨਹੀਂ ਸੀ ਸੁਣ ਰਿਹਾ। ਭੀੜ ਵਿੱਚ ਉਸ ਦੀ ਭੂਆ ਦਾ ਮੁੰਡਾ ਨਿਰਵੈਰ ਸਿੰਘ ਵੀ ਸੀ। ਉਹ ਭੀੜ ਨੂੰ ਸੱਭ ਤੋਂ ਵੱਧ ਉਕਸਾ ਰਿਹਾ ਸੀ। ਉਸ ਨੇ ਸਮਝਿਆ ਸੁਰਿੰਦਰ ਸਿੰਘ ਉਨ੍ਹਾਂ ਦੇ ਘਰ ਰਹਿੰਦਾ ਹੈ ਅਤੇ ਉਸ ਦੇ ਮਾਮੇ ਦਾ ਮੁੰਡਾ ਹੈ, ਇਸ ਲਈ ਉਹ ਉਸ ਨੂੰ ਕੁੱਝ ਨਹੀਂ ਕਹੇਗਾ। ਇਹ ਸੋਚ ਕੇ ਉਹ ਭੀੜ ਨੂੰ ਲਲਕਾਰਾ ਮਾਰ ਕੇ ਅੱਗੇ ਵਧਣ ਲੱਗਾ ਹੀ ਸੀ ਕਿ ਸੁਰਿੰਦਰ ਸਿੰਘ ਨੇ ਫਾਇਰ ਕਰ ਦਿੱਤਾ ਜਿਹੜਾ ਨਿਰਵੈਰ ਦੇ ਪੈਰਾਂ ਵਿੱਚ ਲੱਗਾ ਅਤੇ ਉਹ ਜ਼ਖਮੀ ਹੋ ਕੇ ਢਹਿ ਪਿਆ। ਭੀੜ ਉਸ ਨੂੰ ਚੁੱਕ ਕੇ ਹਸਪਤਾਲ ਲਿਜਾਣ ਲਈ ਖਿੰਡ-ਪੁੰਡ ਗਈ। ਤਰਿਖਾ ਸਿੰਘ ਨੂੰ ਪਤਾ ਸੀ ਕਿ ਰਾਤ 11 ਵਜੇ ਇਕ ਮਾਲ ਗੱਡੀ ਆਉਣ ਵਾਲੀ ਹੈ ਅਤੇ ਉਸ ਦਾ ਗਾਰਡ ਵੀ ਬੀ.ਐਨ. ਉੱਪਲ ਹੈ ਜਿਹੜਾ ਕਿ ਰੇਲਵੇ ਕਲੋਨੀ ਵਿੱਚ ਹੀ ਰਹਿੰਦਾ ਹੈ। ਉਹ ਤਿੰਨਾਂ ਨੂੰ ਨਾਲ ਲੈ ਕੇ ਰੇਲਵੇ ਸਟੇਸ਼ਨ 'ਤੇ ਪਹੁੰਚ ਗਏ। ਮਾਲ ਗੱਡੀ ਵੀ ਸਮੇਂ ਨਾਲ ਸਟੇਸ਼ਨ 'ਤੇ ਆ ਲੱਗੀ। ਗੱਡੀ ਨੇ ਸਟੇਸ਼ਨ ਤੇ 40 ਮਿੰਟ ਰੁਕਣਾ ਸੀ। ਉੱਪਲ ਸਾਹਿਬ ਨਾਲ ਤਰਿਖਾ ਸਾਹਿਬ ਦਾ ਪਹਿਲਾਂ ਤੋਂ ਹੀ ਚੰਗਾ ਰਾਬਤਾ ਸੀ। ਉਨ੍ਹਾਂ ਦੋਹਾਂ ਨੇ ਉਪਲ ਸਾਹਿਬ ਨੂੰ ਬੇਨਤੀ ਕੀਤੀ ਉਹ ਉਨ੍ਹਾਂ ਨੂੰ ਗਾਰਡ ਵਾਲੇ ਕੈਬਿਨ ਵਿੱਚ ਬਿਠਾ ਲਵੇ ਅਤੇ ਹਿਸਾਰ ਪਹੁੰਚਾ ਦੇਵੇ ਜਿਥੇ ਪਾਕਿਸਤਾਨ ਭੇਜਣ ਵਾਲੇ ਮੁਸਮਾਨ ਸ਼ਰਨਾਰਥੀਆਂ ਦਾ ਕੈਂਪ ਲੱਗਾ ਹੋਇਆ ਹੈ। ਇਸ ਕੰਮ ਵਿੱਚ ਕਾਫੀ ਵਿਭਾਗੀ ਖਤਰਾ ਮਹਿਸੂਸ ਕਰਦਿਆਂ ਪਹਿਲਾਂ ਤਾਂ ਉਸ ਨੇ ਨਾਂਹ ਕਰ ਦਿੱਤੀ ਪਰ ਕਾਫੀ ਮਿਨਤਦਾਰੀ ਪਿਛੋਂ ਇਸ ਗੱਲ ਤੇ ਸਹਿਮਤੀ ਹੋ ਗਈ ਕਿ ਇਨ੍ਹਾਂ ਤਿੰਨਾਂ ਨੂੰ ਹਿੰਦੂ ਜ਼ਨਾਨੀਆਂ ਵਾਲੇ ਕੱਪੜੇ ਪਵਾਏ ਜਾਣ। ਤਰਿਖਾ ਸਾਹਿਬ ਦਾ ਘਰ ਰੇਲਵੇ ਕਲੋਨੀ ਵਿੱਚ ਬਹੁਤ ਦੂਰ ਨਹੀਂ ਸੀ। ਉਹ ਦੌੜ ਕੇ ਘਰ ਗਿਆ ਅਤੇ ਸਾਰੀ ਗੱਲ ਆਪਣੀ ਦਾਦੀ ਜੀ ਨੂੰ ਦੱਸੀ। ਉਸ ਦੀ ਦਾਦੀ ਨੇ ਹੀ ਉਸ ਨੂੰ ਪਾਲਿਆ ਸੀ। ਮਾਂ ਬਚਪਨ ਵਿੱਚ ਮਰ ਗਈ ਸੀ।

ਦਾਦੀ ਨੇ ਝੱਟ ਤਿੰਨ ਬਲਾਊਜ਼ ਅਤੇ ਸਾੜ੍ਹੀਆਂ ਦਿੱਤੀਆਂ ਅਤੇ ਨਾਲ ਸੰਧੂਰ ਅਤੇ ਟਿੱਕਾ ਵੀ ਦੇ ਦਿੱਤਾ। ਤਿੰਨਾਂ ਨੂੰ ਹਿੰਦੂ ਜ਼ਨਾਨੀਆਂ ਦੀ ਤਰ੍ਹਾਂ ਕਪੜੇ ਪੁਆ ਕੇ ਗਾਰਡ ਵਾਲੇ ਕੈਬਿਨ ਵਿੱਚ ਚੜ੍ਹਾ ਦਿੱਤਾ। ਜਦੋਂ ਗੱਡੀ ਚੱਲਣ ਲੱਗੀ ਤਾਂ ਬੇਗਮ ਨੇ ਹੱਥ ਜੋੜ ਕੇ ਤਰਿਖਾ ਸਾਹਿਬ ਤੇ ਸੁਰਿੰਦਰ ਸਿੰਘ ਨੂੰ ਰੋਂਦਿਆਂ ਆਖਿਆ, "ਮੇਰਾ ਮੁਸਲਮਾਨ ਧਰਮ ਪੈਰੀਂ ਹੱਥ ਲਾਉਣ ਦੀ ਇਜਾਜ਼ਤ ਨਹੀਂ ਦਿੰਦਾ। ਮੈਂ ਅਤੇ ਮੇਰੀਆਂ ਬੇਟੀਆਂ ਉਮਰ ਭਰ ਤੁਹਾਨੂੰ ਦੁਆਵਾਂ ਦਿੰਦੀਆਂ ਰਹਿਣਗੀਆਂ।"

ਉੱਪਲ ਸਾਹਿਬ ਨੇ ਪਿਛੋਂ ਦਸਿਆ ਕਿ ਉਹ ਖੁਦ ਕੈਂਪ ਵਿੱਚ ਜਾ ਕੇ ਉਨ੍ਹਾਂ ਨੂੰ ਕੈਂਪ ਇੰਚਾਰਜ ਨੂੰ ਸੰਭਾਲ ਕੇ ਆਏ ਸਨ। ਸੁਰਿੰਦਰ ਸਿੰਘ ਨੂੰ ਉਸ ਦੀ ਭੂਆ ਅਤੇ ਫੂਫੜ ਨੇ ਬੇਇੱਜ਼ਤ ਕਰ ਕੇ ਘਰੋਂ ਕੱਢ ਦਿੱਤਾ ਅਤੇ ਉਹ ਫਿਰ ਰੋਟੀ ਦੀ ਭਾਲ ਵਿੱਚ ਮਨੁੱਖਾਂ ਦੀ ਭੀੜ ਵਿਚ ਕਿਤੇ ਗਵਾਚ ਗਿਆ। ਪਤਾ ਨਹੀਂ ਕਿਥੇ ਹੋਵੇਗਾ?

—0—

## "ਕਾਟੇ ਕਸਟ ਪੂਰੇ ਗੁਰਦੇਵ।
## ਸੇਵਕ ਕਉ ਦੀਨੀ ਅਪੁਨੀ ਸੇਵ"

ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਪਟਨੇ ਵਿੱਚ ਹੋਇਆ। ਬਚਪਨ ਦੇ ਕੁੱਝ ਸਾਲ ਉਨ੍ਹਾਂ ਨੇ ਪਟਨੇ ਵਿੱਚ ਗੁਜ਼ਾਰੇ। ਗੋਬਿੰਦ ਜੀ ਨੇ ਬੱਚਿਆਂ ਦੀ ਫੌਜ਼ ਬਣਾਈ ਸੀ। ਅਪਣੀ ਫੌਜ ਨੂੰ ਅਲੱਗ-ਅਲੱਗ ਜਗਾ ਤੇ ਲੈ ਜਾਂਦੇ। ਕਦੇ ਉਨ੍ਹਾਂ ਬੱਚਿਆਂ ਨੂੰ Boat ਵਿੱਚ ਬੇਰ ਕਰਾਂਦੇ। ਕਦੇ ਉਨ੍ਹਾਂ ਨੂੰ ਤੀਰ ਚਲਾਣਾ ਸਿਖਾਂਦੇ। ਕਦੇ-ਕਦੇ ਉਨ੍ਹਾਂ ਦੇ 2 ਗਰੁਪ ਬਣਾਕੇ ਯੁੱਧ ਦੀ ਟ੍ਰੇਨਿੰਗ ਦੇਂਦੇ।

ਇਕ ਦਿਨ ਗੋਬਿੰਦ ਜੀ ਅਪਣੀ ਫੌਜ ਨੂੰ ਲੈ ਕੇ ਗੰਗਾ ਨਦੀ ਦੇ ਕਿਨਾਰੇ ਗਏ। ਨਦੀ ਵਿੱਚ ਵੜ੍ਹ ਗਏ, ਇਕ ਦੂਸਰੇ ਤੇ ਪਾਣੀ ਸੁੱਟਣ ਲੱਗੇ ਬੜਾ ਮਜ਼ਾ ਆ ਰਿਹਾ ਸੀ।

ਨਦੀ ਦੇ ਕਿਨਾਰੇ ਇਕ ਰੋਗੀ ਖੜਾ ਸੀ ਜਿਸ ਦੇ ਸਰੀਰ ਵਿੱਚ ਕੋੜ ਦੀ ਬੀਮਾਰੀ ਸੀ ਅਤੇ ਉਸਨੂੰ ਬਹੁਤ ਪੀੜਾ ਸੀ। ਰੋਗੀ ਹੱਥ ਜੋੜ ਕੇ ਸੂਰਜ ਦੇ ਸਾਹਮਣੇ ਦੇਖ ਰਿਹਾ ਸੀ।

ਜਦੋਂ ਬਾਲਕ ਗੋਬਿੰਦ ਦੀ ਨਜ਼ਰ ਉਸ ਰੋਗੀ ਤੇ ਪਈ ਤਾਂ ਮਨ ਵਿੱਚ ਦਇਆ ਆ ਗਈ। ਤਰਸ ਆ ਗਿਆ ਕਿ ਇਸ ਰੋਗੀ ਦਾ ਰੋਗ ਠੀਕ ਕੀਤਾ ਜਾਏ। ਇਹ ਸੋਚ ਕੇ ਪਹਿਲਾਂ ਤਾਂ ਸਭ ਬੱਚਿਆਂ ਨੇ ਉਸ ਰੋਗੀ ਤੇ ਪਾਣੀ ਸੁਟਿਆ। ਫਿਰ ਬਾਲਕ ਗੋਬਿੰਦ ਜੀ ਨੇ ਆਪਣੇ ਹੱਥਾਂ ਨਾਲ ਉਸ਼ ਰੋਗੀ ਨੂੰ ਪਾਣੀ ਵਿੱਚ ਧੱਕਾ ਦੇ ਦਿੱਤਾ। ਰੋਗੀ ਬੜਾ ਗੁੱਸੇ ਵਿੱਚ ਆਇਆ, ਅੱਗ ਬਬੂਲਾ ਹੋ ਗਿਆ ਕਿ ਕਿਸ ਨੇ ਮੈਨੂੰ ਪਾਣੀ ਵਿੱਚ ਸੁਟਿਆ ਹੈ। ਰੋਗੀ ਨੇ ਸੋਚਿਆ - ਹੁਣ ਮੈਂ ਬਾਹਰ ਨਿਕਲ ਕੇ ਇਸ ਬਾਲਕ ਨੂੰ ਪਕੜ ਕੇ ਇਸ ਦੀ ਪਿਟਾਈ ਕਰਨੀ ਹੈ। ਹੁਣ ਜਦੋਂ ਰੋਗੀ ਹੌਲੀ ਹੌਲੀ ਕਿਨਾਰੇ ਤੱਕ ਆਇਆ ਤਾਂ ਉਸ ਨੇ ਮਹਿਸੂਸ ਕੀਤਾ ਕਿ ਉਸ ਦੇ ਸਰੀਰ ਵਿੱਚ ਕੋਈ ਪੀੜ੍ਹਾ ਨਹੀਂ। ਫਿਰ ਉਸ ਨੇ ਆਪਣੇ ਸਰੀਰ ਵੱਲ ਵੇਖਿਆ ਤਾਂ ਕੋਈ ਰੋਗ ਨਹੀਂ। ਬੜਾ ਹੈਰਾਨ ਹੋਇਆ। ਉਸਨੇ ਸੋਚਿਆ ਇਹ ਸਾਰਾ ਚਮਤਕਾਰ ਬਾਲਕ ਗੋਬਿੰਦ ਦਾ ਹੈ। ਉਸ ਨੇ ਝਟਪਟ ਬਾਲਕ ਦੇ ਚਰਣ ਪਕੜੇ, ਮੱਥਾ ਟੇਕਿਆ ਤੇ ਆਪਣੀ ਭੁਲ ਦੀ ਮਾਫ਼ੀ ਮੰਗੀ। "ਕਾਟੇ ਕਸਟ............. ਆਪਣੀ ਸੇਵ"।

----- 0 -----

## ਕਲਗੀਵਾਲਾ
## ਸਾਡਾ ਗੋਬਿੰਦ ਕਲਗੀਵਾਲਾ

*ਸਤਨਾਮ ਕੌਰ*
*9819793357*

ਇੱਕ ਦਿਨ ਮੈਂ ਗੁਰਬਾਣੀ ਕਲਾਸ ਦੇ ਬੱਚਿਆਂ ਨੂੰ ਪੁਛਿਆ:

"ਕੀ ਤੁਹਾਨੂੰ ਪਤਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਸੰਗਤਾਂ ਕਲੀਗਵਾਲਾ ਕਿਉਂ ਕਹਿੰਦੀਆਂ ਹਨ?"

ਬੱਚਿਆਂ ਨੇ ਕਿਹਾ-"ਸਾਨੂੰ ਤਾਂ ਪਤਾ ਨਹੀਂ ਤੁਸੀਂ ਦੱਸੋ।"

ਤਾਂ ਮੈਂ ਬੱਚਿਆਂ ਨੂੰ ਸਮਝਾਇਆ:

"ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਪਟਨੇ ਸ਼ਹਿਰ ਵਿੱਚ ਹੋਇਆ। ਜਦੋਂ ਗੁਰੂ ਜੀ ਥੋੜੇ ਵੱਡੇ ਹੋਏ, ਤੁਰਨ ਫਿਰਨ ਲੱਗੇ ਤਾਂ ਮਾਤਾ ਗੁਜਰੀ ਜੀ ਉਨ੍ਹਾਂ ਦੇ ਸਿਰ ਤੇ ਸੋਹਣੀ ਦਸਤਾਰ ਸਜ਼ਾ ਦੇਂਦੇ ਸਨ। ਪਟਨੇ ਦੇ ਸਿੱਖ ਸੇਵਕ ਬਹੁਤ ਅਮੀਰ ਸਨ।

ਉਨ੍ਹਾਂ ਦੀਆਂ ਔਰਤਾਂ ਗੁਰੂ ਜੀ ਵਾਸਤੇ ਸੋਹਣੇ ਸੋਹਣੇ ਖਿਡੌਣੇ, ਬਸਤਰ ਅਤੇ ਗਹਿਣੇ ਲੈ ਕੇ ਅਉਂਦਿਆਂ ਸਨ। ਇਕ ਦਿਨ ਇਕ ਬੀਬੀ ਗੁਰੂ ਜੀ ਵਾਸਤੇ ਇਕ ਸੋਹਣੀ ਕਲਗੀ ਲੈ ਕੇ ਆਈ। ਉਹ ਕਲਗੀ ਬੜੇ ਖ਼ੂਬਸੂਰਤ ਖੰਭਾਂ ਦੀ ਬਣੀ ਹੋਈ ਸੀ ਅਤੇ ਉਸ ਦੇ ਉਪਰ ਹੀਰੇ-ਮੋਤੀ ਲੱਗੇ ਹੋਏ ਸਨ। ਮਾਤਾ ਗੁਜਰੀ ਜੀ ਨੇ ਉਹ ਸੁੰਦਰ ਕਲਗੀ ਗੋਬਿੰਦ ਜੀ ਦੀ ਦਸਤਾਰ ਤੇ ਸਜਾ ਦਿੱਤੀ। ਇਹ ਵੇਖ ਕੇ ਸਭ ਔਰਤਾਂ ਬਹੁਤ ਖੁਸ਼ ਹੋਇਆਂ। ਸਭ ਨੇ ਰਲ ਕੇ ਕਿਹਾ-"ਕਲਗੀਵਾਲਾ", "ਸਾਡਾ ਗੋਬਿੰਦ ਕਲਗੀ ਵਾਲਾ।"

ਗੁਰਬਾਣੀ ਕਲਾਸ ਦੇ ਬੱਚਿਆਂ ਨੂੰ ਇਹ ਸੁਣ ਕੇ ਬਹੁਤ ਮਜ਼ਾ ਆਇਆ ਤੇ ਸਾਰੇ ਮਿਲ ਕੇ ਬੋਲੇ:

"ਅੰਟੀ ਜੀ, It's very interesting"

----- 0 -----

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ
9878381474

### ❀ ਜਾਦੂਗਰ ਨੇਤਾ ❀

ਅਸੀਂ ਅਕਲ ਦੇ ਬੰਦ ਦੁਆਰ ਕਰਕੇ,
ਸੁੱਤੇ ਰਹਿੰਦੇ ਹਾਂ, ਸੁਣ ਸੁਣ ਲੋਰੀਆਂ ਨੂੰ।
ਮਨੋਰੰਜਨ ਦਾ ਸਾਧਨ ਹੀ ਸਮਝਦੇ ਹਾਂ,
ਨਿੱਤ ਵੇਖ ਘੁਟਿਆਲਿਆਂ ਚੋਰੀਆਂ ਨੂੰ।
ਨੇਤਾ ਕਹਿੰਦੇ: 'ਇਹ ਦੁਧੀਆ ਛੱਲੀਆਂ ਨੇ',
ਮੂਹਰੇ ਸੁੱਟ ਤਰੱਕੀਆਂ ਤੋਰੀਆਂ ਨੂੰ,
ਵੇਖੋ ਕੈਲਵੀ ਇਹ ਜਾਦੂਗਰ ਨੇਤਾ,
ਖੜਾ ਕਰ ਦੇਂਦੇ ਖਾਲੀ ਬੋਰੀਆਂ ਨੂੰ।

----- 0 -----

### ❀ ਬੜਬੋਲ ❀

ਸਦ ਭਾਵਨਾ ਨੂੰ ਜਖਮੀ ਕਰ ਰਹੇ ਨੇ,
ਕੱਟਰ ਪੰਥੀਏ, ਚਾਮਲੇ, ਬੜਬੋਲੇ।
ਅਸਹਿਨਸ਼ੀਲਤਾ ਦਾ ਧੂੰਆਂ ਫੈਲਿਆ ਏ,
ਗੁੰਡਾ ਗਰਦੀ ਨੇ ਹਰ ਥਾਂ ਪਰ ਤੋਲੇ।
ਦੇਸ਼ ਵਾਸੀਓ ! ਇੱਕ ਗੱਲ ਸਮਝ ਲਓ,
ਨਹੀਂ ਉਗਦੇ ਕਦੇ ਚੁਫਾੜ ਛੋਲੇ।
ਸਾਂਝੀਵਾਲਤਾ, ਏਕਤਾ ਕਾਇਮ ਰੱਖੋ,
ਕਲਮ ਕੈਲਵੀ ਦੀ ਬਾਰ-ਬਾਰ ਬੋਲੇ।

----- 0 -----

### ❀ ਲੋਹੇ ਦੇ ਥਣ ❀

ਇੱਕ ਤਿੱਪ ਨਹੀਂ ਦੁੱਧ ਦੀ ਮਿਲ ਸਕਦੀ,
ਥਣ ਲੋਹੇ ਦੇ ਪਕੜ ਪਲੋਸ ਮੀਆਂ।
ਤੱਤੇ ਬੋਲਾਂ ਨਾਲ ਗੱਲ ਕੋਈ ਨਹੀਂ ਬਣਨੀ,
ਜਥੇਬੰਦ ਜੇ ਨਹੀਂ ਹੈ ਰੋਸ ਮੀਆਂ।
ਮੰਜ਼ਿਲ ਸੇਧ ਵਿੱਚ ਤੁਰੇ ਬਿਨ ਨਹੀਂ ਮਿਲਦੀ,
ਭਾਵੇਂ ਤੁਰੀ ਜਾ ਕੜੇ ਕੋਸ ਮੀਆਂ,
ਤੈਨੂੰ ਕੈਲਵੀ ਨੇ ਸੱਚੀ ਗੱਲ ਆਖੀ,
ਕਿਉਂ ਕੈਲਵੀ ਤੇ ਕਰਦੈਂ ਰੋਸ, ਮੀਆਂ?

----- 0 -----

### ❀ ਵਿਹਲੜ / ਕਿਰਤੀ ❀

ਇੱਕ ਮਿੰਟ ਨਹੀਂ ਬੈਠਦਾ ਰੱਬ ਵਿਹਲਾ,
ਉਹ ਸਾਰੇ ਸੰਸਾਰ ਨੂੰ ਪਾਲਦਾ ਏ।
ਪਰਵਦਗਾਰ, ਰਾਜ਼ਕ ਦੇਵੇ ਰਿਜ਼ਕ ਸਭ ਨੂੰ,
ਵੱਡੀ ਘਾਲਣਾ ਸਭ ਲਈ ਘਾਲਦਾ ਏ।
ਵਿਹਲੜ ਬੈਠ ਕੇ ਟੱਲ ਖੜਕਾਈ ਜਾਂਦੈ,
ਡੱਕਾ ਤੋੜਦਾ ਨਹੀਂ, ਮੁਕਤੀ ਭਾਲਦਾ ਏ।
ਵੇਖ ਕੈਲਵੀ ਕਿਰਤ ਤੋਂ ਟੁੱਟਿਆ,
ਉਹ ਕਿਵੇਂ ਜੀਵਨ ਅਨਮੋਲ ਨੂੰ ਗਾਲਦਾ ਏ।

----- 0 -----

### ❀ ਡੁਗਡੁਗੀ ❀

ਨਕਸ਼ਾ ਦੇਸ਼ ਦਾ ਅਸਾਂ ਹੈ ਬਦਲ ਦੇਣਾ,
ਸਾੜ ਫੂਕ ਹਟਾਵਾਂਗੇ ਝੁੰਗੀਆਂ ਨੂੰ।
ਖੋਲ੍ਹ ਖਾਸ ਸਿਖਲਾਈ ਸਕੂਲ ਥਾਂ-ਥਾਂ,
'ਘੁਗੂੰ ਘੂੰ' ਸਿਖਾਵਾਂਗੇ ਘੁੱਗੀਆਂ ਨੂੰ।
ਕਿੰਨਾ ਫੈਲਣਾ, ਵੱਧਣਾ ਤੇ ਝਾੜ ਦੇਣਾ,
ਹੁਕਮ ਕਰਾਂਗੇ ਫਸਲਾਂ ਉੱਗੀਆਂ ਨੂੰ,
ਛੱਡ ਕੈਲਵੀ ਕਲਮ ਦਾ ਤੂੰ ਖਹਿੜਾ,
ਸੁਣ ਸਾਡੀਆਂ ਤੂੰ ਡੁਗਡੁੱਗੀਆਂ ਨੂੰ।

----- 0 -----

# ਪੰਥ ਰਤਨ ਗਿਆਨੀ ਦਿੱਤ ਸਿੰਘ

*ਭਗਤ ਰਾਮ ਰੰਗਾੜਾ*
*99887-47330*

ਅਠਾਰਾਂ ਸੌ ਪੰਜਾਹ ਸਨ ਦਿਨ ਐਤਵਾਰ ਸੀ,
ਮਿਤੀ ਤੇ ਮਹੀਨਾ ਜਾਣੋ ਇੱਕੀ ਅਪ੍ਰੈਲ ਸੀ।
ਮਾਤਾ ਰਾਮ ਕੌਰ ਕੁੱਖੋਂ ਸੰਤ ਦੀਵਾਨਾ ਘਰ,
ਕਲੌੜ ਵਿਖੇ ਜਨਮਿਆਂ ਭਾਰੀ ਜਰਨੈਲ ਸੀ।
ਮੌਸਮ ਸੁਹਾਵਣਾ ਸੀ ਹਰ ਕੋਈ ਖ਼ੁਸ਼ ਜਾਪੇ,
ਕਾਇਨਾਤ ਖੁਸ਼ ਸਾਰੀ ਮੋਰ ਪਾਉਂਦੇ ਪਾਇਲ ਸੀ।
ਗੱਲ ਕੀ ਸੀ ਚਾਰੇ ਪਾਸੇ ਛਾਈ ਪ੍ਰਸੰਨਤਾ ਸੀ,
ਘਰ ਵਿੱਚ ਬਾਲ ਆਇਆ ਬੜੀ ਚਹਿਲ ਪਹਿਲ ਸੀ।
ਸੰਤ ਫ਼ਕੀਰ ਕਹਿੰਦੇ, ਬਾਲਕ ਸਰੂਪ ਤੱਕ,
ਇਹ ਤਾਂ ਕੋਈ ਜੱਗ 'ਚ ਨਿਰਾਲਾ ਬਾਲ ਆਇਆ ਏ
।
ਮਿਲਣ ਵਧਾਈਆਂ ਸੰਤ ਪਰਿਵਾਰ ਵਿੱਚ,
ਜੀਹਨੇ ਦਰਸ਼ਨ ਕੀਤਾ ਉਹਦਾ ਮਨ ਹਰਸਾਇਆ ਏ।
ਪਿਤਾ ਵੇਦਾਂਤੀ ਤੇ ਦਿੱਤ ਨੌ ਵਰੇਂ ਦਾ ਸੀ,
ਮੀਂਹ ਪੈਂਦੇ ਕਿਹਾ ਜਾਹ ਆਪੇ ਰਾਹ ਤੂੰ ਭਾਲ ਲੈ।
ਦੁੱਖ ਝੱਲੇ ਜੱਗ ਵਿੱਚ ਸਾਰੇ ਮਹਾਂਪੁਰਖਾਂ ਨੇ,
ਕਰ ਤੂੰ ਮੁਸ਼ੱਕਤਾਂ, ਹਿੰਮਤਾਂ ਤੂੰ ਨਾਲ ਲੈ।
ਨ੍ਹੇਰਿਆਂ ਨੂੰ ਹੂੰਝਣਾ ਹੈ ਕਰਨੀ ਹੈ ਲੋਅ ਸਾਰੇ,
ਸੱਚੇ ਸੁੱਚੇ ਸਾਂਚੇ ਵਿੱਚ ਆਪੇ ਨੂੰ ਢਾਲ ਲੈ।
ਤੂੰ ਬ੍ਰਹਮ ਮੈਂ ਬ੍ਰਹਮ, ਤੇਰਾ ਬ੍ਰਹਮੰਡ ਸਾਰਾ,
ਯੋਗ ਹਰ ਪੱਖੋਂ ਹੁਣ ਜਾ ਕੇ ਤੂੰ ਸੰਭਾਲ ਲੈ।
ਗੁਲਾਬਦਾਸੀ ਤਿਉੜ ਡੇਰਾ, ਵਿਦਿਆ ਗ੍ਰਹਿਣ ਕੀਤੀ,
ਉਰਦੂ ਫ਼ਾਰਸੀ ਗਿਆਨ ਸੱਯਦ ਕੋਲੋਂ ਪਾਇਆ ਏ।
ਸੰਸਕ੍ਰਿਤ ਬ੍ਰਿਜ ਭਾਸ਼ਾ ਵਿੱਚ ਸੀ ਨਿਪੁੰਨ ਉਹ,
ਗਿਆਨ ਦਾ ਹਰ ਪਾਸੇ ਮੀਂਹ ਵਰਸਾਇਆ ਏ।
ਜਾਤ-ਪਾਤ ਜ਼ੋਰਾਂ ਤੇ ਸੀ ਲੀਰੋ-ਲੀਰ ਕਰ ਦਿੱਤੀ,
ਬੀਬੀ ਬਿਸ਼ਨ ਕੌਰ ਨਾਲ ਵਿਆਹ ਸੀ ਰਚਾ ਲਿਆ।
ਗੁਲਾਬਦਾਸੀ ਚੱਠੇਵਾਲਾ ਡੇਰਾ ਸੀ ਲਾਹੌਰ ਕੋਲ,
ਸਾਧੂ ਤੇ ਫ਼ਕੀਰ ਨੇ ਜਾ ਡੇਰਾ ਉਥੇ ਲਾ ਲਿਆ।
ਗਿਆਨ ਦੇ ਭੰਡਾਰ ਨੂੰ 'ਗਿਆਨੀ' ਸਾਰੇ ਕਹਿਣ ਲੱਗੇ,
ਕਈਆਂ ਨੇ ਤਾਂ ਦਿਲਾਂ ਵਿੱਚ ਗੁਰੂ ਹੀ ਬਣਾ ਲਿਆ।
ਸੰਬਾਦ 'ਚ ਹਰਾਇਆ ਦਯਾ ਨੰਦ ਸਵਾਮੀ ਜੀ ਨੂੰ,
ਧੰਨ ਧੰਨ ਚਾਰੇ ਪਾਸੇ ਉਨ੍ਹਾਂ ਅਖਵਾ ਲਿਆ।
ਅਠਾਰਾਂ ਸੌ ਤਰਾਸੀ ਦੇ ਨੇ ਪਹਿਲੇ ਗਿਆਨੀ ਪਾਸ ਉਹ,
ਲਾਰਡ ਰਿਪਨ ਵਲੋਂ ਘੜੀ ਗੋਲਡ ਮੈਡਲ ਪਾਇਆ ਏ,
ਓਰੀਐਂਟਲ ਕਾਲਜ ਦੇ ਪਹਿਲੇ ਪੰਜਾਬੀ ਪ੍ਰੋਫ਼ੈਸਰ,
ਹਰ ਪਾਸੇ ਗਿਆਨ ਦਾ ਮੀਂਹ ਵਰਸਾਇਆ ਏ।
ਅਦਭੁੱਤ ਪ੍ਰਤਿਭਾ ਦੇ ਗਿਆਨੀ ਜੀ ਸੁਆਮੀਂ ਤੁਸੀਂ
ਉੱਚੀ ਸੋਚ, ਨਿੱਡਰ, ਸਾਹਸੀ ਸਿਫ਼ਤਾਂ ਨੇ ਤੇਰੀਆਂ।
ਵਾਹਿਮਾਂ ਪਾਖੰਡਾਂ ਨੂੰ ਸ਼ਰੇਆਮ ਭੰਡਿਆ ਤੈਂ,
ਸੱਚਾ ਉਪਦੇਸ਼ ਕੀਤਾ ਲਾਈਆਂ ਨਹੀਂ ਦੇਰੀਆਂ,
ਖ਼ਾਲਸਾ ਅਖ਼ਬਾਰ ਐਡੀਟਰ ਬਾਨੀ ਸਿੰਘ ਸਭਾ ਦਾ।
ਕਵੀ ਤੇ ਲਿਖਾਰੀ, ਬਹੱਤਰ ਪੁਸਤਕਾਂ ਨੇ ਤੇਰੀਆਂ,
ਮਹਾਂ ਵਿਦਵਾਨ ਸੂਰਾ, ਗਿਆਨ ਦਾ ਤੂੰ ਪੁੰਜ ਹੈ ਸੀ।
'ਪੰਥ ਰਤਨ' ਮਾਣ ਪਾਇਆ ਸਿਫ਼ਤਾਂ ਬਥੇਰੀਆਂ,
51 ਸਾਲ, 4 ਮਹੀਨੇ, 17 ਦਿਨ ਆਯੂ ਤੇਰੀ।
ਆਨ, ਸ਼ਾਨ, ਮਾਨ ਨਾਲ ਜੀਵਨ ਬਿਤਾਇਆ ਏ।
ਨਾ ਸਦਾ ਚਮਕੇਗਾ ਸੂਰਜ ਚੰਦ ਤਾਰਿਆਂ ਵਾਂਗ,
'ਰੰਗਾੜਾ' ਜੀ ਸੁਨੇਹਾ ਚੌਹ ਕੂੰਟਾਂ ਤੋਂ ਆਇਆ ਏ।

---0---

## ਪਟਨੇ ਅੰਦਰ ਪ੍ਰਗਟਿਆ

ਪ੍ਰੀਤਮ ਸਿੰਘ ਜਗਾਧਰੀ
9068114545

ਪਟਨੇ ਅੰਦਰ ਪ੍ਰਗਟਿਆ ਸਤਿਗੁਰ ਦੀਨ ਦੁਨੀ ਦਾ ਵਾਲੀ
ਕਲਗੀਧਰ ਦਸ਼ਮੇਸ਼ ਪਿਤਾ ਪਟਨੇ ਵਿੱਚ ਜਨਮ ਜਾਂ ਪਾਇਆ
ਧਰਤੀ ਨੂਰੋ ਨੂਰ ਹੋਈ ਮਾਤਾ ਗੁਜਰੀ ਚੰਨ ਜਾਂ ਜਾਇਆ
ਜੱਸ ਸੀ ਦੇਵਤਿਆਂ ਗਾਇਆ ਫਸਲਾਂ ਵਿੱਚ ਆ ਗਈ ਹਰਿਆਲੀ
ਪਟਨੇ ਅੰਦਰ..................................।
ਸੁਣਕੇ ਜਨਮ ਗੁਰਾਂ ਦਾ ਸੀ ਭੀਖਣਸ਼ਾਹ ਠਸਕੇ ਤੋਂ ਤੁਰਿਆ
ਲੈ ਕੇ ਸ਼ਰਧਾ ਦੇ ਫੁੱਲ ਸੀ ਝੋਲੀ ਰਹਿਮਤ ਦੀ ਭਰ ਤੁਰਿਆ
ਹੋਇਆ ਗੱਦ ਗੱਦ ਭੀਖਣ ਸ਼ਾਹ ਤੱਕਕੇ ਅਰਸ਼ੀ ਜੋਤ ਨਿਰਾਲੀ
ਪਟਨੇ ਅੰਦਰ..................................।
ਛੱਡਕੇ ਪਟਨੇ ਦੀ ਧਰਤੀ ਡੇਰੇ ਅਨੰਦਪੁਰ ਆਣ ਲਗਾਏ,
ਉਮਰ ਨੌਂ ਸਾਲ ਗੁਰਾਂ ਦੀ ਸੀ ਪੰਡਤ ਚੱਲ ਕਸ਼ਮੀਰੋਂ ਆਏ।
ਵਾਰਿਆ ਦਿੱਲੀ ਸੀਸ ਪਿਤਾ ਲੱਜਾ ਹਿੰਦੂ ਕੌਮ ਦੀ ਪਾਲੀ
ਪਟਨੇ ਅੰਦਰ..................................।
ਗੁਰਾਂ ਨਾਲ ਜੰਗ ਛੇੜਿਆ ਸੀ ਰਲ ਮਿਲ ਸਭੇ ਪਹਾੜੀ ਰਾਣੇ
ਓਧਰ ਖਬਰ ਪਹੁੰਚਾਈ ਸੀ ਦਿੱਲੀ ਔਰੰਗੇ ਜਰਵਾਣੇ।
ਤੋਰਿਆ ਸੈਦਖਾਨ ਓਥੋਂ ਕਰਦਾ ਆਉਂਦਾ ਯਾ ਅਲੀ ਯਾ ਆਲੀ
ਪਟਨੇ ਅੰਦਰ..................................।
ਛੱਡਕੇ ਅਨੰਦਪੁਰ ਦੀ ਧਰਤੀ ਸਤਿਗੁਰ ਚੱਲ ਸਰਸਾ ਤੇ ਆਏ
ਮਾਤਾ ਲਾਲ ਛੁਟੇਰੇ ਦੋ ਗੰਗੂ ਅਪਣੇ ਘਰ ਪਹੁੰਚਾਏ।
ਨਾਂ ਪਿੰਡ ਸਹੇੜੀ ਹੈ ਜ਼ਿਲ੍ਹਾ ਹੈ ਪੈਂਦਾ ਵਿੱਚ ਮੋਹਾਲੀ।
ਪਟਨੇ ਅੰਦਰ..................................।
ਚਾਲੀ ਸਿੰਘ ਗੁਰਾਂ ਨਾਲ ਸੀ ਕੀਤੇ ਵੱਲ ਚਮਕੌਰ ਤਿਆਰੇ
ਅਜੀਤ ਜੁਝਾਰ ਸਿੰਘ ਨੇ ਸੀ ਜੰਗ ਵਿੱਚ ਕੀਤੇ ਹੱਥ ਕਰਾਰੇ
ਘੇਰੀ ਮੌਤ ਲਾੜੀ ਨੇ ਸੀ ਵੱਡੇ ਦੋ ਬੱਚਿਆਂ ਦੀ ਡਾਲੀ
ਪਟਨੇ ਅੰਦਰ..................................।
ਮੰਨਕੇ ਹੁਕਮ ਪੰਥ ਦਾ ਸੀ ਤਾੜੀ ਮਾਰ ਗੁਰੂ ਜੀ ਆਏ
ਪੰਜਾਬੇ ਤੇ ਗੁਲਾਬੇ ਦੇ ਘਰ ਨੂੰ ਭਾਗ ਗੁਰਾਂ ਨੇ ਲਾਏ।
ਬਣਕੇ ਪੀਰ ਉੱਚ ਦਾ ਸੀ ਤੁਰ ਪਿਆ ਹਿੰਦ ਬਾਗ ਦਾ ਮਾਲੀ
ਪਟਨੇ ਅੰਦਰ ਪ੍ਰਗਟਿਆ ਸਤਿਗੁਰ ਦੀਨ ਦੁਨੀ ਦਾ ਵਾਲੀ।

—0—

## ਅੱਜ ਪਾਣੀ ਨੂੰ ਵੀ ਤਰਸਣ ਮਾਵਾਂ

ਜਸਪਾਲ ਸਿੰਘ ਕੰਵਲ
8968968397

ਉਡੀਕ ਵਿੱਚ ਅੱਖਾਂ ਲੱਗੀਆਂ,
ਪੁੱਤ ਲੱਭੇ ਨਾ, ਨਾ ਉਹਦਾ ਪਰਛਾਵਾਂ,
ਦੁੱਧਾਂ ਨਾਲ ਪੁੱਤ ਪਾਲਕੇ,
ਅੱਜ ਪਾਣੀ ਨੂੰ ਵੀ ਤਰਸਣ ਮਾਵਾਂ।
ਕਿਹੜੀ ਇਹ ਅਜ਼ਾਦੀ ਚੰਦਰੀ,
ਜਿਹੜੀ ਨੂੰਹ ਤੇ ਪੁੱਤਰ ਨੂੰ ਭਾਵੇ।
ਜਾਨ ਬੁੱਢੇ ਮਾਪਿਆਂ ਦੀ,
ਭਾਵੇਂ ਨਿਕਲ ਕੇ ਮੁੱਠੀ ਵਿੱਚ ਆਵੇ।
ਤੰਦਾਂ ਗੂੜ੍ਹੀਆਂ ਪਿਆਰ ਵਾਲੀਆਂ,
ਕਿੱਥੇ ਲੈ ਗਈਆਂ ਉਡਾਕੇ ਹਵਾਵਾਂ।
ਦੁੱਧਾਂ ਨਾਲ ਪੁੱਤ ਪਾਲ ਕੇ.................।
ਰਿਸ਼ਤਿਆਂ 'ਚ ਜ਼ਹਿਰ ਘੁਲਿਆ,
ਪੱਲੇ ਮਾਪਿਆਂ ਦੇ ਪੈ ਗਈਆਂ ਨਮੋਸ਼ੀਆਂ।
ਓਹੀਓ ਵੈਰੀ ਜਾਨ ਦੇ ਬਣੇ,
ਜਿਨ੍ਹਾਂ ਅੱਗੇ ਸਭ ਖੁਸ਼ੀਆਂ ਪਰੋਸੀਆਂ।
ਕਿਹੜੀ ਐਡੀ ਭੁੱਲ ਹੋ ਗਈ,
ਦਿੱਤੀਆਂ ਤੋੜ ਵਿਛੋੜੇ ਦੀਆਂ ਸਜਾਵਾਂ।
ਦੁੱਧਾਂ ਨਾਲ ਪੁੱਤ ਪਾਲ ਕੇ.................।
ਖ਼ੂਨ ਚਿੱਟਾ ਹੋਇਆ ਲਗਦੈ,
ਢੱਠੇ ਖੂਹ 'ਚ ਈਮਾਨ ਡੁੱਬ ਮਰਿਆ।
ਢਾਰਿਆਂ 'ਚ ਤਾਂ ਥਾਂ ਲੱਭ ਜੂ,
ਕੋਠੀ ਪੁੱਤ ਦੀ 'ਚ ਭੋਰਾ ਥਾਂ ਨਾ ਸਰਿਆ।
ਘੁੱਪ ਹਨੇਰ ਹੋਇਆ ਜ਼ਿੰਦਗੀ ਦਾ ਵਿਹੜਾ,
ਹਾਏ ਚੜ੍ਹੀਆਂ ਜਿਉਂ ਘੋਰ ਘਟਾਵਾਂ।
ਦੁੱਧਾਂ ਨਾਲ ਪੁੱਤ ਪਾਲ ਕੇ.................।
ਤੂੰਹੀਓਂ ਖੈਰ ਪਾ ਦੇਈਂ ਦਾਤਿਆ ਝੋਲੀ,
ਅੱਡ ਕੇ ਤੇਰੇ ਦਰ ਆਏ।
ਹੋਰ ਨਾ ਸਹਾਰਾ ਦਿੱਸਦਾ,
ਇਸ ਉਮਰੇ ਸਹਾਈ ਹੋ ਜਾਏ।
ਕੰਵਲ ਕਲੌੜ ਤੇਰੇ ਚੱਪੇ ਚੱਪੇ ਕਹਿਰ ਵਰ੍ਹੇ,
ਹੁਣ ਮਾਪਿਆਂ ਦਾ ਜੀਣਾ ਨਾ ਸੁਖਾਵਾਂ।
ਦੁੱਧਾਂ ਨਾਲ ਪੁੱਤ ਪਾਲ ਕੇ, ਅੱਜ ਪਾਣੀ ਨੂੰ ਵੀ ਤਰਸਣ ਮਾਵਾਂ।

—0—

## ਏਕਸ ਕੇ ਬਾਰਿਕ !!

*ਗੁਰਮੀਤ ਸਿੰਘ 'ਬਰਸਾਲ'*

ਹਿੰਦੂ-ਮੁਸਲਿਮ-ਸਿੱਖ-ਇਸਾਈ ।
ਬਣ ਸਕਦੇ ਨੇ ਭਾਈ-ਭਾਈ ।
ਆਪੋ ਆਪਣੇ ਮਜਹਬਾਂ ਦੇ ਜੇ,
ਪਾਧਿਆਂ ਕੋਲੋਂ ਜਾਨ ਛਡਾਈ ॥
ਹਰ ਮਜ਼ਹਬ ਦੇ ਠੱਗ ਪੁਜਾਰੀ ।
ਬਣਕੇ ਬੈਠੇ ਧਰਮ ਵਪਾਰੀ ।
ਲੁੱਟਕੇ ਖਾਧੀ ਦੁਨੀਆਂ ਸਾਰੀ ।
ਰੱਖਦੇ ਬੰਦੇ ਦੀ ਮੱਤ ਮਾਰੀ ।
ਸ਼ਰਧਾਵਾਨਾ ਦੇ ਜਜਬਾਤਾਂ ਸਿਰ ਤੇ ਕਰਨ ਕਮਾਈ ॥
ਮਜ਼ਹਬਾਂ ਵਾਲਾ ਰੌਲਾ ਇੱਕੋ ।
ਹੁੰਦਾ ਭੇਖੀ ਚੋਲਾ ਇੱਕੋ ।
ਲੁੱਟਣ ਵਾਲਾ ਟੋਲਾ ਇਕੋ ।
ਲੁੱਟ ਹੋਂਵਦਾ ਭੋਲਾ ਇੱਕੋ ।
ਰੱਬ ਦੇ ਨਾਂ ਤੇ ਲੁੱਟ ਜਦ ਹੁੰਦੀ ਸੁਣਦਾ ਕੌਣ ਦੁਹਾਈ ॥
ਸਾਰੇ ਮਜ਼ਹਬੀਂ ਧਰਮ ਹੈ ਸਾਂਝਾ ।
ਜੀਵਨ ਵਾਲਾ ਕਰਮ ਹੈ ਸਾਂਝਾ ।
ਜੰਮਣਾ-ਜੀਣਾ-ਮਰਨ ਹੈ ਸਾਂਝਾ ।
ਪੂਜਾ ਭਰਿਆ ਭਰਮ ਹੈ ਸਾਂਝਾ ।
ਤੋਰੇ ਸਾਰੇ ਵੱਖ-ਵੱਖ ਰਸਤੇ ਇੱਕ ਮੰਜਿਲ ਦੇ ਰਾਹੀ ॥
ਮਜ਼ਹਬੀ ਆਗੂ ਜੋ ਅਖਵਾਉਂਦੇ ।
ਵੱਖੋਂ ਵਖਰੇ ਝੰਡੇ ਲਾਉਂਦੇ ।
ਸਭ ਨੂੰ ਕਰਮਕਾਂਡ ਸਖਾਉਂਦੇ ।
ਸਾਂਝੇ ਸੱਚ ਦੀ ਬਾਤ ਨਾ ਪਾਉਂਦੇ ।
ਇੱਕ ਦੂਜੇ ਲਈ ਨਫਰਤ ਭਰਕੇ ਕੰਧਾਂ ਜਾਣ ਵਧਾਈ ॥
ਆਜੋ ਰਲ਼ਕੇ ਬਹਿਣਾ ਸਿੱਖੀਏ ।
ਇੱਕ ਦੂਜੇ ਨੂੰ ਸਹਿਣਾ ਸਿੱਖੀਏ ।
ਹਸਦੇ-ਵਸਦੇ ਰਹਿਣਾ ਸਿੱਖੀਏ ।
ਸੱਚ ਸੁਨਣਾ ਸੱਚ ਕਹਿਣਾ ਸਿੱਖੀਏ ।
ਏਕਸ ਕੇ ਬਾਰਿਕ ਜੇ ਬਣਗੇ ਕੁਦਰਤ ਹੋਊ ਸਹਾਈ ।

—0—

## ਤੇਤੀ ਕਰੋੜੀ ਦੁਕਾਨ

*ਹਰਬੰਸ ਸਿੰਘ 'ਸ਼ਾਨ'*
*878573068*

ਕਰੇ ਬਾਬਾ ਨਾਨਕ ਜੇ ਖੜ੍ਹੀ ਇੱਕ ਉਂਗਲੀ
ਤੇਤੀ ਕਰੋੜੀ ਖੜ੍ਹਦੀ ਦੁਕਾਨ ਪਾਂਡੇ ਦੀ।
ਰੁਕਦਾ ਰਕਤਚਾਪ ਖ਼ੁਸ਼ਕ ਪ੍ਰਾਣ ਹੁੰਦੇ
ਜਾਂਦੀ ਏ ਨਿਕਲ-ਨਿਕਲ ਜਾਨ ਪਾਂਡੇ ਦੀ।
ਜੀਹਨੂੰ ਪੜ੍ਹ-ਪੜ੍ਹ ਕੇ ਇਹ ਲੋਕਾਂ ਨੂੰ ਸੀ ਲੁੱਟਦਾ
ਗੁੱਠੇ ਲੱਗੀ ਸਿਮ੍ਰਤੀ ਪੁਰਾਨ ਪਾਂਡੇ ਦੀ।
ਬਾਬੇ ਦੇ ਏਕੋ ਨੇ ਐਸਾ ਜੌਹਰ ਵਿਖਾਇਆ ਏ
ਥਰ-ਥਰ ਕੰਬਦੀ ਜ਼ਬਾਨ ਪਾਂਡੇ ਦੀ।
ਪੋਤੜੇ ਫਰੋਲ ਦਿੱਤੇ ਸਾਰੇ ਮੰਨੂਵਾਦ ਦੇ,
ਖੋਲ੍ਹ ਦਿੱਤੀ ਪੋਲ ਬੇਈਮਾਨ ਪਾਂਡੇ ਦੀ।
"ਬਗਲੀ ਦੇ ਸ਼ਾਨ" ਏਸ ਤੱਤਿ ਗੁਰਮਿਤਿ ਨੇ,
ਰੋਲ 'ਤੀ ਘੱਟੇ 'ਚ ਝੂਠੀ ਸ਼ਾਨ ਪਾਂਡੇ ਦੀ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

## ਦਾਜ ਲਾਹਣਤ ਹੈ

*ਰਣਜੀਤ ਸਿੰਘ ਸੰਧੂ*
*98145-28023*

ਚਾਹੁੰਦੇ ਹੋ ਜੇ ਭਲਾ ਆਪਣੇ ਸਮਾਜ ਦਾ।
ਛੱਡ ਦਿਓ ਖਹਿੜਾ ਲੋਕੋ ਤੁਸੀਂ ਦਾਜ਼ ਦਾ।

ਬੜਾ ਔਖਾ ਘਰੋਂ ਹੈ ਧੀਆਂ ਨੂੰ ਤੋਰਨਾ।
ਡਾਢਿਆਂ ਦੇ ਅੱਗੇ ਕੋਈ ਚੱਲੇ ਜ਼ੋਰ ਨਾ।
ਰਿਹਾ ਨਾ ਟਿਕਾਣਾ ਲੋਕਾਂ ਦੇ ਮਿਜਾਜ ਦਾ।
ਛੱਡ ਦਿਓ ਖਹਿੜਾ ...................।

ਧੀਆਂ ਵਾਲਿਆਂ ਨੂੰ ਵੱਡਾ ਇਹੋ ਦੁੱਖ ਹੈ।
ਮੁੰਡੇ ਵਾਲਿਆਂ ਦੀ ਵਧ ਰਹੀ ਭੁੱਖ ਹੈ।
ਬੜਾ ਬੋਲ ਬਾਲਾ ਚੰਦਰੇ ਰਿਵਾਜ ਦਾ।
ਛੱਡ ਦਿਓ ਖਹਿੜਾ ...................।

ਧੀਆਂ ਤਾਈਂ ਮਾਪੇ ਪਾਲਦੇ ਪੜ੍ਹਾਉਂਦੇ ਨੇ।
ਵਿਆਹ ਦੇ ਉੱਤੇ ਵਿਤੋਂ ਵੱਧ ਪੈਸੇ ਲਾਉਂਦੇ ਨੇ।
ਰੱਖਦੇ ਖਿਆਲ ਸਦਾ ਲੋਕ ਲਾਜ ਦਾ।
ਛੱਡ ਦਿਓ ਖਹਿੜਾ ...................।

ਮੁੰਡੇ ਵਾਲੇ ਚਾਹੁੰਦੇ ਹੋਈਏ ਮਾਲਾ ਮਾਲ ਜੀ।
ਲੜਕੀ ਦਾ ਪਿਓ ਭਾਵੇ ਹੋ ਜਾਏ ਕੰਗਾਲ ਜੀ।
ਰਹਿ ਗਿਆ ਕੀ ਮਾਣ ਰਿਸ਼ਤੇ ਲਿਹਾਜ ਦਾ।
ਛੱਡ ਦਿਓ ਖਹਿੜਾ ...................।

ਫੇਰ ਵੀ ਨਾ ਮੁੰਡੇ ਵਾਲੇ ਖੁਸ਼ ਰਹਿੰਦੇ ਨੇ।
ਕੀ ਲੈ ਕੇ ਆਈ ਤੂੰ ਬਹੂ ਨੂੰ ਕਹਿੰਦੇ ਨੇ।
ਦਿਓ ਸਾਰੇ ਸਾਥ ਸੰਧੂ ਦੀ ਅਵਾਜ਼ ਦਾ।
ਛੱਡ ਦਿਓ ਖਹਿੜਾ ਲੋਕੋ ਤੁਸੀਂ ਦਾਜ ਦਾ।

----- 0 -----

## ਨਸ਼ੇੜੀ ਦੇ ਮਾਪੇ

*ਮਹਿੰਗਾ ਸਿੰਘ ਕਲਸੀ*
*94172-17387*

ਮਾਪੇ ਸਦਾ ਦੁਖੀ ਨੇ ਹੁੰਦੇ, ਨਸ਼ੇੜੀ ਜਿਨ੍ਹਾਂ ਦੀ ਸੰਤਾਨ।
ਹਰ ਵੇਲੇ ਦਿਲ ਡਰਦਾ ਰਹਿੰਦਾ, ਕੋਈ ਪੁਆੜਾ ਹੀ ਨਾ ਪਾਣ।

ਰੱਬ ਅੱਗੇ ਅਰਜ਼ੋਈਆਂ ਕਰਕੇ, ਬੰਦਾ ਸੁਖਣਾ ਸੁਖੇ।
ਸਾਡੇ ਘਰ ਵਿੱਚ ਬੇਟਾ ਹੋਵੇ, ਵੇਲ ਨਾ ਸਾਡੀ ਸੁਕੇ।
ਵੱਡਾ ਹੋ ਕੇ ਬੇਟਾ ਜੇ ਕਰ, ਮਾਂ ਬਾਪ ਨੂੰ ਕਰੇ ਪ੍ਰੇਸ਼ਾਨ।
ਮਾਪੇ ਸਦਾ ਦੁਖੀ ਨੇ ਹੁੰਦੇ......................।

ਬੇਟੇ ਨੂੰ ਪਿਉ ਲਾਡ ਲਡਾਵੇ, ਮੂੰਹੋਂ ਕਢਕੇ ਬੁਰਕੀ ਪਾਵੇ।
ਵੰਨ ਸੁਵੰਨੇ ਕੱਪੜੇ ਦੇਵੇ, ਭਾਵੇਂ ਆਪ ਟਾਕੀਆਂ ਲਾਵੇ।
ਬੱਚਾ ਸਦਾ ਜਿੱਦ ਬਹੁਤੀ ਕਰਦਾ, ਮਚਾਵੇ ਘਰ ਦੇ ਵਿੱਚ ਤੂਫ਼ਾਨ।
ਮਾਪੇ ਸਦਾ ਦੁਖੀ ਨੇ ਹੁੰਦੇ......................।

ਲਾਡ-ਲਾਡ ਨਾਲ ਸ਼ਰਾਬ ਕਦੀ ਪੀਵੇਂ, ਪਿਛੋਂ ਸ਼ਰਾਬ ਹੱਡਾਂ ਵਿੱਚ ਰਚਦੀ।
ਨਸ਼ਾ ਬਦਲ-ਬਦਲ ਕੇ ਵਰਤੇ, ਚੰਗੀ ਗਲ ਨਾ ਉਸ ਨੂੰ ਜੱਚਦੀ।
ਨਸ਼ੇ ਦੇ ਲੋਰ ਵਿੱਚ ਖੌਰੂ ਪਾਵੇ, ਸਿਰ ਤੇ ਚੁਕ ਲਵੇ ਅਸਮਾਨ।
ਮਾਪੇ ਸਦਾ ਦੁਖੀ ਨੇ ਹੁੰਦੇ......................।

ਨਸ਼ੇੜੀ ਦੀ ਇੱਜ਼ਤ ਕਿਤੇ ਨਾ, ਹਰ ਕੋਈ ਪਾਸਾ ਵੱਟੇ।
ਚੋਰੀਆਂ ਅਤੇ ਡਾਕੇ ਮਾਰੇ, ਕਰ ਲੜਾਈ ਜੇਹਲਾਂ ਕੱਟੇ।
ਮੂੰਹ ਦਿਖਾਉਣਾ ਮੁਸ਼ਕਲ ਹੋਇਆ, "ਕਲਸੀ" ਕੀ ਖਟਿਆ ਵਿੱਚ ਜਹਾਨ।
ਮਾਪੇ ਸਦਾ ਦੁਖੀ ਨੇ ਹੁੰਦੇ, ਨਸ਼ੇੜੀ ਜਿਨ੍ਹਾਂ ਦੀ ਸੰਤਾਨ।

----- 0 -----

## .ਗਜ਼ਲ

ਸੁਖਵੰਤ ਸਿੰਘ ਜਤਤੌਲੀ
9779841788

ਮੈਂ ਆਪਣੇ ਲੋਕਾਂ ਦੀਆਂ ਪੀੜਾਂ ਦੀ ਗੱਲ ਕਰਾਂਗਾ।
ਪਰਜਾ ਨੂੰ ਨੋਚਣ ਗਿੱਝੀਆਂ ਕੁਤੀੜਾਂ ਦੀ ਗੱਲ ਕਰਾਂਗਾ।
ਬੰਦੂਕ ਤੋਪਾਂ ਪੁਲਿਸ ਤੰਤਰ ਵੀ ਸਾਡਾ ਘਾਣ ਨੇ ਕਰਦੇ।
ਨਿੱਤ ਖਾਂਦੀਆਂ ਡੰਡੇ ਇੱਥੇ ਭੀੜਾਂ ਦੀ ਗੱਲ ਕਰਾਂਗਾ।
ਡੇਰੇ ਮੜ੍ਹੀਆਂ ਬੈਠੇ ਵਿਹਲੜ ਸਾਧੂ ਬੋਝ ਨੇ ਬਾਬੇ।
ਲੋਕਾਂ ਨੂੰ ਲੁੱਟਦੀਆਂ ਨਿੱਤ ਮੰਡੀਰਾਂ ਦੀ ਗੱਲ ਕਰਾਂਗਾ।
ਪੁੱਛ ਦੇਸ਼ ਮੇਰੇ ਦੇ ਮਜ਼ਦੂਰਾਂ ਦੀ ਕੀ ਹਾਲਤ ਹੋਈ ?
ਕੰਕਾਲ ਬਣੇ ਜ਼ਰਜ਼ੱਰ ਸਰੀਰਾਂ ਦੀ ਗੱਲ ਕਰਾਂਗਾ।
ਇਹ ਸੋਹਣੇ ਬਾਣੇ ਭੁੱਖੇ ਢਿੱਡਾਂ ਕਿੱਥੋਂ ਨੇ ਪਾਉਣੇ ?
ਪਿੰਡੇ ਹੰਢਾਈਆਂ ਮੈਂ ਤਾਂ ਲੀਰਾਂ ਦੀ ਗੱਲ ਕਰਾਂਗਾ।
ਕਾਨੂੰਨ ਦੇ ਦਰਵਾਜ਼ੇ ਤੇ ਧੱਕੇਸ਼ਾਹੀਆਂ ਹੁੰਦੀਆਂ,
ਚੁੱਪਚਾਪ ਵੇਂਹਦੀਆਂ ਕੁਝ ਤਸਵੀਰਾਂ ਦੀ ਗੱਲ ਕਰਾਂਗਾ।
ਦੱਬੇ ਕੁਚਲਿਆਂ ਦਾ ਨਾ ਬਣਦਾ ਇੱਥੇ ਕੋਈ ਸਹਾਰਾ।
ਇਨਸਾਫ਼ ਦੇ ਪੈਰਾਂ 'ਚ ਜ਼ੰਜ਼ੀਰਾਂ ਦੀ ਗੱਲ ਕਰਾਂਗਾ।
ਜੋ ਵਿੱਚ ਬਾਜ਼ਾਰਾਂ ਵਿਕਦੇ ਨੇ ਨੋਟਾਂ ਦੇ ਮੁੱਲ ਭਾਵਾਂ ਤੇ।
ਲੋਭੀ ਕਲਮਕਾਰਾਂ ਦੀਆਂ ਜ਼ਮੀਰਾਂ ਦੀ ਗੱਲ ਕਰਾਂਗਾ।
ਲੁੱਟ ਮਿਹਨਤਾਂ ਸਾਡੀਆਂ ਖੱਟਣ ਉਹ ਸ਼ੁੱਧ ਮੁਨਾਫੇ।
ਰੱਤ ਚੂਸਕੇ ਸਾਡੀ ਪਲਦੇ ਅਮੀਰਾਂ ਦੀ ਗੱਲ ਕਰਾਂਗਾ।
ਲੁੱਕ ਜਾਏਗੀ ਗਰੀਬੀ 'ਚ ਭਾਵੇਂ ਮੇਰੀ ਸ਼ਾਇਰੀ ਲੋਕੋ।
ਡਿੱਗਦੇ ਘੁਣਾਂ ਖਾਧੇ ਘਰ ਦੇ ਸ਼ਤੀਰਾਂ ਦੀ ਗੱਲ ਕਰਾਂਗਾ।
ਐ ਕਲਮਕਾਰੋ ! ਛੱਡਕੇ ਮਹਿਫ਼ਲ ਸਾਕੀ ਜਾਮ ਪਰ੍ਹਾਂ ਮੈਂ,
ਮਾੜੇ ਉੱਪਰ ਉੱਠੀਆਂ ਸ਼ਮਸ਼ੀਰਾਂ ਦੀ ਗੱਲ ਕਰਾਂਗਾ।
'ਸੁਖਵੰਤ' ਤੇਰੀ ਮਹਿਫ਼ਲ ਦੇ ਕਾਬਿਲ ਜੇ ਬਣ ਸਕਿਆ ਤਾਂ1
ਉਸਤਾਦ 'ਲਾਲੀ' ਤੋਂ ਸਿੱਖੀਆਂ ਬਹਿਰਾਂ ਦੀ ਗੱਲ ਕਰਾਂਗਾ।

----- 0 -----

## ਨਵੇਂ ਸਾਲ ਦੀਆਂ ਵਧਾਈਆਂ

ਰਛਪਾਲ ਸਿੰਘ ਬੱਧਣ

ਨਵੇਂ ਸਾਲ ਦੀਆਂ ਸਭ ਨੂੰ ਵਧਾਈਆਂ ਮਿੱਤਰੋ,
ਨਵੇਂ ਸਾਲ ਦੀਆਂ !
ਨਵੇਂ ਸਾਲ ਉੱਤੇ ਆਸਾਂ ਅਸੀਂ ਲਾਈਆਂ ਮਿੱਤਰੋ,
ਨਵੇਂ ਸਾਲ ਦੀਆਂ !
ਨਵੇਂ ਸਾਲ ਵਿੱਚ ਖ਼ੂਬ ਅਸੀਂ ਕਰਨੀ ਪੜ੍ਹਾਈ।
ਨਵੇਂ ਸਾਲ ਵਿੱਚ ਛੱਡ ਦੇਣੀ ਕਰਨੀ ਲੜਾਈ।
ਨਵੇਂ ਸਾਲ ਵਿੱਚ ਨਾ ਹੋਣ ਰੁਸਵਾਈਆਂ ਮਿੱਤਰੋ,
ਨਵੇਂ ਸਾਲ ਦੀਆਂ ........।
ਨਵੇਂ ਸਾਲ ਵਿੱਚ ਕਰਨੀ ਕਲਾਸ ਅਸੀਂ ਪਾਸ।
ਨਾਲੇ ਸਿਹਤ ਦਾ ਵੀ ਰੱਖਣਾ ਖਿਆਲ ਅਸੀਂ ਖਾਸ।
ਮਾਂ-ਬਾਪ ਨੇ ਵੀ ਆਸਾਂ ਇਹ ਲਗਾਈਆਂ ਮਿੱਤਰੋ,
ਨਵੇਂ ਸਾਲ ਦੀਆਂ ........।
ਛੁੱਟੀਆਂ ਦੇ ਵਿੱਚ ਅਸੀਂ ਨਾਨਕੇ ਵੀ ਜਾਣਾ।
ਨਾਨੇ-ਨਾਨੀ ਨੂੰ ਵੀ ਅਸੀਂ ਖੁਸ਼ ਕਰ ਆਣਾ।
ਮਾਮੇ-ਮਾਮੀਆਂ ਵੀ ਕਰਦੇ ਭਲਾਈਆਂ ਮਿੱਤਰੋ
ਨਵੇਂ ਸਾਲ ਦੀਆਂ ........।
ਅਧਿਆਪਕਾਂ ਦਾ ਦਿਲ ਵਿੱਚ ਬੜਾ ਸਤਿਕਾਰ।
ਮਿਲਦਾ ਏ ਉਨ੍ਹਾਂ ਪਾਸੋਂ ਕਿੰਨਾ ਹੀ ਪਿਆਰ।
ਕੀਤੀਆਂ ਨੇ ਇਨ੍ਹਾਂ ਰੁਸ਼ਨਾਈਆਂ ਮਿੱਤਰੋ
ਨਵੇਂ ਸਾਲ ਦੀਆਂ ........।
ਹਰ ਪਾਸੇ ਹੋਵੇ ਸ਼ਾਂਤੀ, ਪਿਆਰ, ਖੁਸ਼ਹਾਲੀ।
ਟੁੱਟ ਜਾਣ ਸਰਹੱਦਾਂ ਹੋਵੇ ਸਾਂਝ-ਭਿਆਲੀ।
ਹੋਣ 'ਬੱਧਣ' ਤੋਂ ਦੂਰ ਬਲਾਈਆਂ ਮਿੱਤਰੋ
ਨਵੇਂ ਸਾਲ ਦੀਆਂ ........।
ਨਵੇਂ ਸਾਲ ਦੀਆਂ ਸਭ ਨੂੰ ਵਧਾਈਆਂ ਮਿੱਤਰੋ।
ਨਵੇਂ ਸਾਲ ਉੱਤੇ ਆਸਾਂ ਅਸੀਂ ਲਾਈਆਂ ਮਿੱਤਰੋ।

----- 0 -----

ਪ੍ਰੈਸ ਨੋਟ

## ਜੋੜੀਆਂ ਜੱਗ ਥੋੜ੍ਹੀਆਂ (ਸਾਂਝਾ ਮਿੰਨ੍ਹੀ ਕਹਾਣੀ ਸੰਗ੍ਰਹਿ) ਲੋਕ ਅਰਪਣ

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਪੰਜਾਬੀ, ਮਹੀਨਾਵਾਰ) ਦੀ ਪੇਸ਼ਕਸ਼ 'ਜੋੜੀਆਂ ਜੱਗ ਥੋੜ੍ਹੀਆਂ' ਮਿੰਨ੍ਹੀ ਕਹਾਣੀ ਸੰਗ੍ਰਹਿ, ਜਿਸ ਦੇ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ, ਜਸਪਾਲ ਸਿੰਘ ਕੰਵਲ, ਅਵਤਾਰ ਸਿੰਘ ਮਹਿਤਪੁਰੀ ਹਨ ਦਾ ਲੋਕ ਅਰਪਣ ਸ਼ਿਵਾਲਕ ਪਬਲਿਕ ਸਕੂਲ, ਫੇਸ 6, ਮੁਹਾਲੀ ਵਿਖੇ ਹੋਇਆ। ਅਦਾਰੇ ਵਲੋਂ ਕਰਵਾਏ ਗਏ ਇਸ ਸਮਾਗਮ ਦੇ ਮੁੱਖ ਮਹਿਮਾਨ ਡਾ. ਸੁਖਜਿੰਦਰ ਸਿੰਘ ਯੋਗੀ ਖਾਨਦਾਨੀ ਵੈਦ ਸਨ। ਇਸ ਸਮਾਗਮ ਦੇ ਪ੍ਰਧਾਨ ਸ੍ਰੀ ਭਗਤ ਰਾਮ ਰੰਗਾੜਾ ਪ੍ਰਧਾਨ ਕਵੀ ਮੰਚ ਚੰਡੀਗੜ੍ਹ ਤੇ ਵਿਸ਼ੇਸ਼ ਪ੍ਰਧਾਨ ਗਿਆਨੀ ਜਗਜੀਤ ਸਿੰਘ ਹੈੱਡ ਗ੍ਰੰਥੀ ਗੁਰਦੁਆਰਾ ਨਾਡਾ ਸਾਹਿਬ ਸਨ। ਇਸ ਸਮਾਗਮ ਦੀ ਸ਼ੁਰੂਆਤ ਮਹਾਨ ਗੀਤਕਾਰ ਬਲਜੀਤ ਸਿੰਘ ਫਿਡਿਆਂਵਾਲਾ (ਸਹਿ-ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ) ਨੇ ਗੁਰੂ ਗੋਬਿੰਦ ਜੀ ਬਾਰੇ ਇਕ ਗੀਤ ਗਾ ਕੇ ਕੀਤੀ। ਇਸ ਤੋਂ ਇਲਾਵਾ ਸ: ਗੁਰਚਰਨ ਸਿੰਘ ਸਾਹੋਕੇ, ਬੀਬਾ ਮੀਨਾ ਵਰਮਾ, ਭਗਤ ਰਾਮ ਰੰਗਾੜਾ, ਜਸਪਾਲ ਸਿੰਘ ਕੰਵਲ, ਮਹਿੰਗਾ ਸਿੰਘ ਕਲਸੀ, ਕੁਲਵਿੰਦਰ ਕੌਰ ਮਹਿਕ, ਦਰਸ਼ਨ ਸਿੰਘ ਬੈਂਸ, ਪ੍ਰਿੰ: ਨਸੀਬ ਸਿੰਘ ਸੇਵਕ ਨੇ ਆਪਣੀਆਂ-ਆਪਣੀਆਂ ਕਵਿਤਾਵਾਂ ਦਾ ਉਚਾਰਣ ਕੀਤਾ। ਪੁਸਤਕ ਦੇ ਲੋਕ ਅਰਪਨ ਤੋਂ ਬਾਅਦ ਸ੍ਰੀ ਕ੍ਰਿਸ਼ਨ ਰਾਹੀਂ (ਨੈਸ਼ਨਲ ਅਵਾਰਡੀ) ਨੇ ਇਸ ਪੁਸਤਕ ਸਬੰਧੀ ਪਰਚਾ ਪੜ੍ਹਿਆ ਜੋ ਕਿ ਬਹੁਤ ਹੀ ਪਾਏਦਾਰ ਸੀ। ਆਖਰ ਵਿੱਚ ਪ੍ਰਧਾਨਗੀ ਮੰਡਲ ਨੇ ਪਹਿਲਾਂ ਸੰਪਾਦਕ ਪ੍ਰਿੰ: ਨਸੀਬ ਸਿੰਘ ਸੇਵਕ, ਜਸਪਾਲ ਸਿੰਘ ਕੰਵਲ, ਅਵਤਾਰ ਸਿੰਘ ਮਹਿਤਪੁਰੀ ਹੁਰਾਂ ਨੂੰ ਹਾਰਾਂ ਨਾਲ ਅਤੇ ਮਮੈਂਟੋ ਭੇਂਟ ਕਰਕੇ ਸਨਮਾਨਿਤ ਕੀਤਾ। ਫਿਰ ਹਾਜ਼ਰ ਕਹਾਣੀਕਾਰਾਂ ਨੂੰ ਵੀ ਸਨਮਾਨਿਤ ਕੀਤਾ। ਜਿਨ੍ਹਾਂ ਵਿੱਚ ਸ਼੍ਰੀ ਲਾਲ ਸਿੰਘ ਲਾਲੀ, ਸ਼੍ਰੀ ਪ੍ਰੀਤਮ ਲੁਧਿਆਣਵੀ, ਬਲਜੀਤ ਸਿੰਘ ਫਿਡਿਆਂਵਾਲਾ, ਮਹਿੰਗਾ ਸਿੰਘ ਕਲਸੀ, ਮੇਜਰ ਸਿੰਘ ਇਸਤੂ, ਕੁਲਵਿੰਦਰ ਕੌਰ ਮਹਿਕ, ਫਤਹਿ ਸਿੰਘ ਬਾਗੜੀ, ਸੁਖਚਰਨ ਸਿੰਘ ਸਾਹੋਕੇ, ਬਲਵੰਤ ਸਿੰਘ ਮੁਸਾਫ਼ਿਰ, ਮੀਨਾ ਵਰਮਾ, ਹਰਨੇਕ ਸਿੰਘ ਸਾਗੀ ਹੁਰਾਂ ਨੂੰ ਵੀ ਸਨਮਾਨਿਤ ਕੀਤਾ ਗਿਆ। ਸਮਾਗਮ ਦੇ ਅਖੀਰ ਵਿੱਚ ਮੁੱਖ ਮਹਿਮਾਨ ਡਾ: ਸੁਖਜਿੰਦਰ ਸਿੰਘ ਯੋਗੀ, ਗਿਆਨੀ ਜਗਜੀਤ ਸਿੰਘ, ਸ੍ਰੀ ਭਗਤ ਰਾਮ ਰੰਗਾੜਾ ਜੀ ਨੂੰ ਵੀ ਸਨਮਾਨਿਤ ਕੀਤਾ ਗਿਆ। ਸਮਾਗਮ ਦਾ ਸੰਚਾਲਨ ਸ. ਅਵਤਾਰ ਸਿੰਘ ਮਹਿਤਪੁਰੀ ਨੇ ਕੀਤਾ। ਅੰਤ ਵਿੱਚ ਗਰੁੱਪ ਫੋਟੋ ਹੋਈ ਤੇ ਚਾਹ ਦਾ ਕੱਪ ਸਾਂਝਾ ਕੀਤਾ ਗਿਆ।

----0----

### *ਗਿਆਨੀ ਦਿੱਤ ਸਿੰਘ ਦੀ ਚੋਣਵੀਂ ਰਚਨਾਵਲੀ... ਦਾ ਬਾਕੀ ਹਿੱਸਾ*

ਸਾਹਿਤਕ ਪਰੇਮੀ, ਸਿੱਖ ਵਿਦਵਾਨਾਂ, ਰਾਗੀਆਂ, ਢਾਡੀਆਂ, ਪ੍ਰਚਾਰਕਾਂ ਲਈ ਇਹ ਬਹੁਤ ਹੀ ਖੁਸ਼ੀ ਵਾਲੀ ਗੱਲ ਹੈ ਕਿ ਗਿਆਨੀ ਜੀ ਦੀਆਂ ਸਾਰੀਆਂ ਲਿਖਤਾਂ ਇਕੋ ਜਿਲਦ ਵਿੱਚ ਮਿਲ ਸਕਦੀਆਂ ਹਨ। ਇਸ ਪੁਸਤਕ ਦੇ ਪ੍ਰਕਾਸ਼ਿਤ ਹੋਣ ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਤੀ ਖੁਸ਼ੀ ਪ੍ਰਾਪਤ ਕਰ ਰਹੀ ਹੈ ਤੇ ਸਮੁੱਚੀ ਪੰਜਾਬੀ ਯੂਨੀਵਰਸਿਟੀ ਦਾ ਲੱਖ-ਲੱਖ ਧੰਨਵਾਦ ਕੀਤਾ ਜਾਂਦਾ ਹੈ।

ਇਸ ਵਡਮੁੱਲੀ ਕਿਰਤ ਦਾ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ ਪੰਜਾਬੀ) ਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਵਲੋਂ ਵੀ ਲੋਕ ਅਰਪਣ, ਗਿਆਨੀ ਜੀ ਦੇ ਪਿੰਡ ਕਲੌੜ ਵਿਖੇ ਕਰਨ ਦਾ ਵਿਚਾਰ ਬਣਾਇਆ ਗਿਆ ਹੈ। ਜੋ ਕਿ ਫਰਵਰੀ, 2017 ਦੇ ਤੀਜੇ ਹਫ਼ਤੇ ਵਿੱਚ ਵਿਚਾਰ ਅਧੀਨ ਹੈ। ਪ੍ਰੋ: ਕਿਰਪਾਲ ਸਿੰਘ ਬਡੂੰਗਰ ਪ੍ਰਧਾਨ, ਸ਼੍ਰੋ.ਗੁ.ਪ੍ਰੰ.ਕਮੇਟੀ ਜੀ ਨੂੰ ਬੇਨਤੀ ਕਰਾਂਗੇ ਕਿ ਉਹ ਇਸ ਪੁਸਤਕ ਦਾ ਲੋਕ ਅਰਪਣ ਆਪਣੇ ਕਰ ਕਮਲਾਂ ਨਾਲ ਕਰਨ। ਇਸ ਦੇ ਨਾਲ ਡਾ. ਜਸਪਾਲ ਸਿੰਘ ਜੀ ਵਾਈਸ ਚਾਂਸਲਰ ਤੇ ਡਾ. ਗੁਰਨਾਇਬ ਸਿੰਘ ਹੁਰਾਂ ਨੂੰ ਵੀ ਉਚੇਚੇ ਤੌਰ 'ਤੇ ਇਸ ਸਮਾਗਮ ਵਿੱਚ ਸੱਦਿਆ ਜਾਵੇਗਾ।

*ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ*

----- 0 -----

Registration No. R.N.I. CHAPUN/2010/33423, P.O. REGD. No CHD/0144/2017-19 Posted at M.B.U. CHD







# ਗਿਆਨੀ ਦਿੱਤ ਸਿੰਘ ਦੀ ਚੋਣਵੀਂ ਰਚਨਾਵਲੀ (ਸੰਪਾਦਕ ਡਾ. ਕਰਨੈਲ ਸਿੰਘ ਸੋਮਲ) ਇੱਕ ਵੱਡੇ ਆਕਾਰ ਦੀ ਜਿਲਦ ਵਿੱਚ ਪ੍ਰਕਾਸ਼ਿਤ

ਪੰਜਾਬੀ ਯੂਨੀਵਰਸਿਟੀ ਪਟਿਆਲਾ, ਇਸ ਦੇ ਮਾਣਮੱਤੇ ਵਾਈਸ ਚਾਂਸਲਰ ਡਾ. ਜਸਪਾਲ ਸਿੰਘ ਜੀ, ਡਾ. ਗੁਰਨਾਇਬ ਸਿੰਘ ਜੀ (ਮੁਖੀ ਭਾਈ ਵੀਰ ਸਿੰਘ ਚੇਅਰ) ਅਤੇ ਪੰਜਾਬੀ ਸਾਹਿਤ ਅਧਿਐਨ ਵਿਭਾਗ ਵਧਾਈ ਦੇ ਪਾਤਰ ਹਨ ਕਿ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਜੀ ਦੀਆਂ 116 ਸਾਲ ਪੁਰਾਣੀਆਂ ਲਿਖਤਾਂ ਨੂੰ ਵੱਡੇ ਅਕਾਰ ਦੀ ਜਿਲਦ ਵਿੱਚ ਪ੍ਰਕਾਸ਼ਿਤ ਕਰਨ ਦਾ ਇਕ ਵੱਡੇਰਾ ਅਤੇ ਅਤੀ ਸ਼ਲਾਘਾਯੋਗ ਕਾਰਜ ਕੀਤਾ ਹੈ। ਇਸ ਦਾ ਸਿਹਰਾ ਡਾ. ਕਰਨੈਲ ਸਿੰਘ 'ਸੋਮਲ' ਜੋ ਕਿ ਗਿਆਨੀ ਜੀ ਦੀ ਜਨਮ ਭੂਮੀ ਕਲੌੜ (ਨੰਦਪੁਰ) ਜ਼ਿਲ੍ਹਾ ਫਤਹਿਗੜ੍ਹ ਸਾਹਿਬ ਨਾਲ ਹੀ ਸਬੰਧਤ ਹਨ ਅਤੇ ਗਿਆਨੀ ਜੀ ਦੀ ਸਮੁੱਚੀ ਜੀਵਨ ਸ਼ੈਲੀ ਤੋਂ ਅਤੀ ਜ਼ਿਆਦਾ ਪ੍ਰਭਾਵਿਤ ਹੋਣ ਦੇ ਨਾਲ-ਨਾਲ ਉਨ੍ਹਾਂ ਦੇ ਸੱਚੇ-ਸੁਚੇ ਭਗਤ ਵੀ ਹਨ, ਜੀ ਹੁਰਾਂ ਦੇ ਸਿਰ ਬੱਝਦਾ ਹੈ। ਡਾ. ਕਰਨੈਲ ਸਿੰਘ 'ਸੋਮਲ' ਪਿਛਲੇ 4 ਦਹਾਕਿਆਂ ਤੋਂ ਇਕ ਗਿਆਨੀ ਜੀ ਬਾਰੇ ਅਖ਼ਬਾਰਾਂ ਵਿੱਚ ਗਿਆਨੀ ਜੀ ਦੀ ਜੀਵਨੀ, ਉਨ੍ਹਾਂ ਦੀਆਂ ਕ੍ਰਿਤਾਂ ਬਾਰੇ ਲਿਖਦੇ ਰਹਿੰਦੇ ਹਨ। 2001 ਵਿੱਚ ਹੋਂਦ ਵਿੱਚ ਆਈ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਨੇ ਇਨ੍ਹਾਂ ਨੂੰ ਗਿਆਨੀ ਜੀ ਬਾਰੇ ਕੋਈ ਖੋਜ ਭਰਪੂਰ ਕਾਰਜ ਕਰਨ ਲਈ ਬੇਨਤੀ ਕੀਤੀ ਸੀ। ਨਤੀਜੇ ਵਜੋਂ 2003 ਵਿੱਚ ਇਨ੍ਹਾਂ ਨੇ 'ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਤੇ ਸ਼ਖ਼ਸੀਅਤ ਨਾਮੀ ਪੁਸਤਕ ਲਿਖੀ। ਜਿਸ ਦਾ ਦੂਜਾ ਸੋਧਿਆ ਹੋਇਆ ਐਡੀਸ਼ਨ 2005 ਵਿੱਚ ਸਿੰਘ ਬ੍ਰਦਰਜ਼ ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਕੀਤਾ ਗਿਆ। ਫਿਰ ਇਨ੍ਹਾਂ ਦੇ ਮਨ ਵਿੱਚ ਫੁਰਨਾ ਫੁਰਿਆ ਕਿ ਕਿਉਂ ਨਾ ਗਿਆਨੀ ਜੀ ਦੀਆਂ ਸਾਰੀਆਂ ਕ੍ਰਿਤਾਂ ਨੂੰ ਸੰਪਾਦਿਤ ਕੀਤਾ ਜਾਵੇ। ਇਸ ਲਈ ਇਨ੍ਹਾਂ ਨੇ ਡਾ: ਗੁਰਨਾਇਬ ਸਿੰਘ (ਮੁਖੀ ਭਾਈ ਵੀਰ ਸਿੰਘ ਚੇਅਰ) ਜੋ ਕਿ ਪਿੰਡ ਗੜਾਂਗਾਂ, ਗਿਆਨੀ ਜੀ ਦੇ ਗਰਾਂਈ ਹਨ, ਦੀ ਹੱਲਾ ਸ਼ੇਰੀ ਮੁਤਾਬਿਕ ਸਾਰੀਆਂ ਕ੍ਰਿਤਾਂ ਨੂੰ ਸੰਪਾਦਿਤ ਕਰਨ ਲਈ ਕਈ ਸਾਲਾਂ ਦੀ ਮਿਹਨਤ ਨਾਲ ਸਫਲਤਾ ਪ੍ਰਾਪਤ ਕੀਤੀ। ਭਾਵੇਂ ਗਿਆਨੀ ਜੀ ਦੀਆਂ 72 ਕ੍ਰਿਤਾਂ ਦਾ ਪਤਾ ਚਲਦਾ ਹੈ ਪਰ ਡਾ. ਸਾਹਿਬ ਨੂੰ ਹਰ ਲਾਇਬਰੇਰੀ ਆਦਿ ਵਿੱਚੋਂ 40-42 ਪੁਸਤਕਾਂ ਦੇ ਕਰੀਬ ਹੀ ਮਿਲੀਆਂ ਹਨ। ਸੋ, ਇਨ੍ਹਾਂ ਪ੍ਰਾਪਤ ਕ੍ਰਿਤਾਂ ਨੂੰ ਚੰਗੀ ਤਰ੍ਹਾਂ ਘੋਖ-ਪਰਖ ਕੇ ਟਾਈਪ ਕਰਕੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਪੰਜਾਬੀ ਸਾਹਿਤ ਅਧਿਐਨ ਵਿਭਾਗ ਦੇ ਹਵਾਲੇ ਕਰ ਦਿੱਤਾ ਗਿਆ। ਇਸ ਨੂੰ ਪ੍ਰਕਾਸ਼ਿਤ ਕਰਨ ਲਈ ਡਾ. ਜਸਪਾਲ ਸਿੰਘ ਜੀ ਵਾਈਸ ਚਾਂਸਲਰ ਨੇ ਨਿੱਜੀ ਦਿਲਚਸਪੀ ਨਾਲ ਇਸ ਕਾਰਜ ਨੂੰ ਨੇਪਰੇ ਚਾੜ੍ਹਿਆ ਤੇ 7 ਦਸੰਬਰ 2016 ਨੂੰ ਇਸ ਵੱਡੇ ਅਕਾਰ ਦੀ ਸੁੰਦਰ ਜਿਲਦ ਵਾਲੀ, 1052 ਸਫਿਆਂ ਦੀ ਪੁਸਤਕ ਗਿਆਨੀ ਦਿੱਤ ਸਿੰਘ ਦੀ ਚੋਣਵੀ ਰਚਨਾਵਲੀ ਸੰਪਾਦਕ ਡਾ. ਕਰਨੈਲ ਸਿੰਘ 'ਸੋਮਲ', ਪੰਜਾਬੀ ਯੂਨੀਵਰਸਿਟੀ ਕੈਂਪਸ ਵਿੱਚ, ਇਕ ਵੱਡੇ ਸਮਾਗਮ ਵਿੱਚ ਲੋਕ ਅਰਪਣ ਕੀਤੀ ਗਈ। ਇਸ ਪੁਸਤਕ ਦੀ ਕੀਮਤ 1400/- ਰੱਖੀ ਗਈ ਹੈ, ਜੋ ਕਿ ਪਬਲੀਕੇਸਨ ਬਿਊਰੋ, ਪੰਜਾਬੀ ਯੂਨੀਵਰਸਿਟੀ ਤੋਂ ਕੇਵਲ 700 ਰੁਪਏ ਵਿੱਚ ਮਿਲ ਸਕਦੀ ਹੈ।

ਬਾਕੀ ਸਫਾ 46 'ਤੇ